ੴ ਸਤਿਗੁਰ ਪ੍ਰਸਾਦਿ ॥

# ਸੁਖਮਨੀ ਦਰਸ਼ਨ

## (ਸੰਕਲਪ ਅਤੇ ਸਿਧਾਂਤ)

-ਲੇਖਕ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।




ਗੁਰਬਾਣੀ ਸੇਵਾ ਪ੍ਰਕਾਸ਼ਨ

ਪਟਿਆਲਾ।

# Sukhmani Darshan

## (Sankalp Ate Sidhant)

by

**Giani Harbans Singh**



(ਸੋਧਿਆ ਅਤੇ ਵਾਧਿਆਂ ਵਾਲਾ ਨਵਾਂ ਐਡੀਸ਼ਨ ਅਪ੍ਰੈਲ ੨੦੦੮)

**ਭੇਟਾ 150/-**

***ਪ੍ਰਕਾਸ਼ਕ***
ਗੁਰਬਾਣੀ ਸੇਵਾ ਪ੍ਰਕਾਸ਼ਨ
੧੭-ਏ, ਡੋਗਰਾਂ ਸਟਰੀਟ, ਪਟਿਆਲਾ।

***ਕੰਪਿਊਟਰ ਕੰਪੋਜ਼ਿੰਗ***
ਸ਼ਰਨਾਗਤ ਸਿੰਘ, ਪਟਿਆਲਾ।

**Printed in India**

**ਛਾਪਕ**
ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਸਮਰਪਣ

ਆਦਰ ਸਹਿਤ

ਆਤਮਿਕ-ਸੁਖ ਦੇ ਲੋੜਵੰਦ ਜਗਿਆਸੂਆਂ

ਅਤੇ

ਰਬੀ-ਦਰਸ਼ਨ ਦੇ ਪਿਆਸਿਆਂ ਨੂੰ

(ਹ. ਸ.)



# ਤਤਕਰਾ





# ਨਵੀਂ ਛਾਪ

ਸੁਖਮਨੀ ਦੇ ਸਨੇਹੀਓ !

ਜਿਵੇਂ ਮਿਸ਼ਰੀ ਦੀ ਡਲੀ ਨੂੰ ਜਿਸ ਪਾਸੋਂ ਚੱਕ ਮਾਰੋ ਜਾਂ ਚੂਸੋ, ਮਿੱਠੀ ਤੇ ਰਸਦਾਇਕ ਲਗਦੀ ਹੈ, ਤਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ 'ਸੁਖਮਨੀ' ਅਤੇ ਬਾਕੀ ਬਾਣੀ ਅੰਮ੍ਰਿਤ-ਰਸ ਨਾਲ ਭਰਪੂਰ ਹੈ। ਗੁਰਵਾਕ ਹਨ:-

**ੳ) ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ,**
**ਜੋ ਬੋਲੈ, ਸੋ ਮੁਖਿ ਅੰਮ੍ਰਿਤੁ ਪਾਵੈ ॥੨॥ [ਪੰਨਾ ੪੯੪**

**ਅ) ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥**
**ਜਿਨਿ ਪੀਤੀ ਤਿਸੁ ਮੋਖ ਦੁਆਰ ॥ [ਪੰਨਾ ੧੨੭੫**

ਸੱਚ ਜਾਣੋ, 'ਸੁਖਮਨੀ' ਨਾਲ ਸਾਂਝ ਪਾਇਆਂ, ਸੁਰਤਿ ਤੇ ਹਿਰਦਾ ਨਾਮ ਦੀ ਅਨੂਠੀ ਸੁਗੰਧੀ ਨਾਲ ਸੁਗੰਧਤ ਹੋ ਕੇ ਉਸ ਚੋਂ ਇਕ ਸੁੱਖ-ਭਰੀ ਮੰਗ ਉਠਦੀ ਹੈ:-

**ਕਾਂਖੀ ਏਕੈ ਦਰਸ ਤੁਹਾਰੋ ॥**
**ਨਾਨਕ, ਉਨ ਸੰਗਿ ਮੋਹਿ ਉਧਾਰੋ ॥ [ਪੰਨਾ ੨੬੨**

ਸੰਸਾਰੀ ਸੁੱਖਾਂ ਦੀਆਂ ਅਨੇਕਾਂ ਵੰਨਗੀਆਂ ਹਨ ਪਰ ਕਰਤਾਰੀ-ਸੁੱਖ ਦਾ ਰਹੱਸ ਹੀ ਵਿਲਖਣ ਹੈ। ਜਿਸ ਸੁਖ ਦਾ ਜਗਤ ਉਤੇ ਕੋਈ ਸਾਨੀ ਨਹੀਂ:-

**ਜੋ ਸੁਖੁ ਦਰਸਨੁ ਪੇਖਤੇ ਪਿਆਰੇ,**
**ਮੁਖ ਤੇ ਕਹਣੁ ਨ ਜਾਇ ॥੫॥ [ਪੰਨਾ ੪੩੧-੩੨**

ਇਸੇ ਤਰ੍ਹਾਂ, ਦੁਨਿਆਵੀ ਮੰਗਾਂ ਦਾ ਕੋਈ ਹੱਦ-ਬੰਨਾ ਨਹੀਂ ਪਰ ਮੁੱਖ ਮੰਗ ਮਾਇਆ ਜਾਂ ਮਾਇਕ ਪਦਾਰਥਾਂ ਦੀ ਹੁੰਦੀ ਹੈ ਜਦੋਂ ਕਿ ਗੁਰਬਾਣੀ ਦੇ ਸੰਦਰਭ ਵਿਚ ਜਗਿਆਸੂ ਦੀ ਇਕ ਵਿਸ਼ੇਸ਼ ਮੰਗ ਹੁੰਦੀ ਹੈ:-

**ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ ॥**
**ਨਾਨਕ, ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ॥ [ਪੰਨਾ ੨੬੯**

ਸਭ ਤੋਂ ਵੱਡੀ ਦਾਤਿ 'ਗੁਰ ਪ੍ਰਸਾਦੁ' ਹੈ। ਜੇ ਜਗਿਆਸੂ ਸਤਿਗੁਰੂ ਨੂੰ ਹਾਜ਼ਰ-ਨਾਜ਼ਰ ਸਮਝਦਾ ਹੋਇਆ ਇਸ ਸਲੋਕ ਦਾ ਰਟਨ ਹਰ ਵੇਲੇ ਕਰਦਾ ਰਹੇ ਤਾਂ ਹਿਰਦੇ ਵਿੱਚ ਸੁਖਮਨੀ-ਸੁਗੰਧੀ ਦੇ ਪ੍ਰਵੇਸ਼ ਹੋਣ ਦੀ ਪੂਰੀ ਆਸ ਬਝ ਸਕਦੀ ਹੈ।

ਆਓ, ਗੁਰੂ ਪਿਆਰਿਓ ! ਸੁਖਮਨੀ ਦੇ ਪਾਠ ਅਤੇ ਆਤਮਿਕ ਸੁੱਖ ਦਾ ਵਿਸ਼ਲੇਸ਼ਣ ਵੀ ਆਪਣੇ ਪਲੇ ਬੰਨ੍ਹੋ। ਇਕ ਵਾਰੀ ਭਾ.ਸ. ਗੁਰਮੁਖ ਸਿੰਘ ਜੀ ਜਲੰਧਰ ਵਾਲਿਆਂ ਨੇ ਆਪਣੇ ਇਕ ਮਿੱਤਰ ਜੋ 'ਸੁਖਮਨੀ' ਬਾਣੀ ਦੇ ਪਾਠ ਦਾ ਨਿਤਨੇਮੀ ਸੀ ਦੀ ਵਾਰਤਾ ਸੁਣਾਈ। ਉਹ ਇਤਨਾ ਬੀਮਾਰ ਹੋ ਗਿਆ ਕਿ ਉਸ

ਦਾ ਖਾਣਾ ਪੀਣਾ ਸਭ ਕੁਝ ਰਹਿ ਗਿਆ ਮੰਜੇ ਤੇ ਪੈ ਗਿਆ। ਘਰ ਵਾਲਿਆਂ ਨੇ ਬੜਾ ਇਲਾਜ ਕਰਵਾਇਆ ਪਰ ਉਹ ਠੀਕ ਨਾ ਹੋਇਆ। ਭਾ. ਸ. ਗੁਰਮੁਖ ਸਿੰਘ ਨੇ ਘਰ ਵਾਲਿਆਂ ਨੂੰ ਕਹਿਆ ਕਿ ਇਸ ਨੂੰ ਜੋ ਕੁਝ ਚਾਹੀਦਾ ਹੈ, ਤੁਸੀਂ ਦੇ ਨਹੀਂ ਰਹੇ, ਇਹ ਕਿਵੇਂ ਠੀਕ ਹੋਵੇ? ਇਸ ਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾਓ। ਫਿਰ ਭਾਈ ਸਾਹਿਬ ਨੇ 'ਸੁਖਮਨੀ' ਬਾਣੀ ਦਾ ਪਾਠ ਕੀਤਾ, ਉਹ ਖਾਣ ਪੀਣ ਲਗ ਗਿਆ, ਪਰ ਸੁਖਮਨੀ ਪਾਠ ਦੀ ਸਮਾਪਤੀ ਉਪਰੰਤ ਉਸ ਨੇ ਆਪਣੇ ਸੁਆਸ ਤਿਆਗ ਦਿਤੇ, ਗੁਰੂ ਚਰਨਾਂ ਵਿਚ ਲੀਨ ਹੋ ਗਿਆ। ਸੋ, ਨਿਰੀਆਂ ਬਾਹਰਮੁਖੀ ਗੱਲਾਂ ਨਾਲ ਕੁਝ ਨਹੀਂ ਬਣਦਾ, ਹਿਰਦੇ ਵਿਚ ਗੁਰਬਾਣੀ ਦਾ ਪ੍ਰੇਮ ਤੇ ਪਿਆਰ ਹੋਣਾ ਚਾਹੀਦਾ ਹੈ। ਗਉੜੀ ਰਾਗ ਵਿਚ ਪੰਚਮ ਗੁਰਦੇਵ ਜੀ ਨੇ ਇਕ ਅਤਿ-ਸੁੰਦਰ ਸਿਧਾਂਤਕ-ਨੁਕਤਾ ਦਿੱਤਾ ਹੈ:-

**ਜਿਤੁ ਲਾਗੋ ਮਨ ਬਾਸਨਾ, ਅੰਤਿ ਸਾਈ ਪ੍ਰਗਟਾਨੀ॥ [ਪੰਨਾ ੨੪੨**

ਭਾਵ ਜੀਵ ਦਾ ਜਿਸ ਵਾਸ਼ਨਾ ਵਿਚ ਮਨ ਲੱਗਾ ਰਹੇ, ਅੰਤਿ ਸਮੇਂ ਭੀ ਓਹੀ ਵਾਸ਼ਨਾ ਪ੍ਰਗਟ ਹੁੰਦੀ ਹੈ। ਇਸ ਬਾਰੇ ਭਗਤ ਕਬੀਰ ਜੀ ਦੇ ਰਚਿਤ ਸਲੋਕਾਂ ਵਿਚ ਵੀ ਇਹੋ ਜਿਹਾ ਨਿਰਣਾਇਕ ਪੱਖ ਹੈ:-

**ਕਬੀਰ ਜੈਸੀ ਉਪਜੀ ਪੇਡ ਤੇ, ਜਉ ਤੈਸੀ ਨਿਬਹੈ ਓੜਿ॥**
**ਹੀਰਾ ਕਿਸ ਕਾ ਬਾਪੁਰਾ, ਪੁਜਹਿ ਨ ਰਤਨ ਕਰੋੜਿ॥੧੫੩॥**

**[ਪੰਨਾ ੧੩੭੨**

ਭਾਵ ਜਿਸ ਉਤਸ਼ਾਹ ਨਾਲ ਭਗਤੀ ਆਰੰਭੀ ਸੀ, ਉਸੇ ਨਾਲ ਤੋੜ ਨਿਭੇ ਫਿਰ ਹੀਰਾ ਵੀਚਾਰਾ ਕੀ ਹੈ?, ਉਸ ਭਗਤ ਦੇ ਤੁੱਲ ਤਾਂ ਲੱਖਾਂ ਕਰੋੜਾਂ ਰਤਨ ਭੀ ਨਹੀਂ ਹੋ ਸਕਦੇ। ਜੋ ਜੀਵਨ ਅਗਵਾਈ 'ਸੁਖਮਨੀ' ਚੋਂ ਮਿਲਦੀ ਹੈ, ਉਹ ਅਮੋਲਕ ਹੈ। ਜਿਸ ਘਰ ਵਿਚ 'ਸੁਖਮਨੀ' ਨਹੀਂ, ਉਹ ਘਰੁ ਮਾਨੋ "ਅੰਧੀ ਕੋਠੀ ਤੇਰਾ ਨਾਮੁ ਨਹੀ" ਦਾ ਸੂਚਕ ਹੈ।

'ਸੁਖਮਨੀ ਦਰਸ਼ਨ' ਦੀ ਨਵੀਂ ਛਾਪ ਪ੍ਰੇਮੀ ਪਾਠਕਾਂ ਲਈ ਜੀਵਨ-ਜਾਚ ਦੀ ਗੁਰਮਤਿ ਸਿਖਿਆ, ਇਕ ਅਦੁੱਤੀ ਦਾਤਿ ਹੈ। ਆਸ ਹੈ, ਇਕ ਮਨ, ਇਕ ਚਿਤ ਹੋ ਕੇ ਇਸ ਦਾ ਅਧਿਐਨ ਅਤੇ ਲੋੜੀਂਦਾ ਲਾਹਾ ਖਟ ਕੇ ਆਪਣਾ ਲੋਕ-ਪ੍ਰਲੋਕ ਸੁਹੇਲਾ ਕਰੋਗੇ।

ਗੁਰੂ ਪੰਥ ਦਾ ਦਾਸਰਾ
**ਹਰਿਬੰਸ ਸਿੰਘ**
(ਭਾਈ ਸਾਹਿਬ)

ਫਰਵਰੀ, 2008

# ਆਦਿ ਕਥਨ

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਰਚਨਾਵਾਂ ਵਿਚੋਂ 'ਜਪੁ' ਬਾਣੀ ਨੂੰ ਪ੍ਰਥਮ ਸਥਾਨ ਤੇ ਜਗਤ ਪ੍ਰਸਿਧਤਾ ਪ੍ਰਾਪਤ ਹੈ ਤਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਸਮੂਹ ਰਚਨਾਵਾਂ ਵਿਚੋਂ 'ਸੁਖਮਨੀ' ਬਾਣੀ ਇਕ ਸਰਵੋਤਮ ਰਚਨਾ ਮੰਨੀ ਜਾਂਦੀ ਹੈ ਕਿਉਂਕਿ ਇਹ ਸ਼ਾਂਤੀ ਤੇ ਸ਼ਕਤੀ ਦਾ ਸੋਮਾਂ ਹੈ। ਇਸ ਬਾਣੀ ਵਿਚ ਤਿਆਗ, ਬੈਰਾਗ ਅਤੇ ਅਨੁਰਾਗ ਦੇ ਆਤਮਿਕ ਤਰੰਗਾਂ ਦਾ ਅਮੁੱਕ ਪਰਵਾਹ ਨਾਮ-ਮਾਰਗ ਦੇ ਪਾਂਧੀਆਂ ਨੂੰ ਜੀਵਨ ਜਾਚ ਦੀਆਂ ਸੇਧਾਂ ਨਾਲ ਸਰਸ਼ਾਰ ਕਰਦਾ ਹੈ।

ਸੰਸਾਰ ਦਾ ਹਰੇਕ ਪ੍ਰਾਣੀ ਸਰੀਰਕ ਤੇ ਮਾਨਸਿਕ ਦੁੱਖਾਂ, ਕਲੇਸ਼ਾਂ, ਪੀੜਾਂ ਤੋਂ ਛੁਟਕਾਰਾ ਪਾਉਣ ਲਈ ਸੁੱਖਾਂ ਦੀ ਭਾਲ ਵਿਚ ਇਧਰ-ਉਧਰ ਭਟਕਦਾ ਫਿਰਦਾ ਹੈ ਪਰ ਸੱਚਾ ਸੁੱਖ ਨਾਮ-ਸਿਮਰਨ ਤੋਂ ਬਿਨਾ ਪ੍ਰਾਪਤ ਨਹੀਂ ਹੋ ਸਕਦਾ। ਮਨੁੱਖੀ ਮਨ ਵਿਚ ਜਦੋਂ ਤੱਕ ਹਉਮੈ, ਨਫ਼ਰਤ, ਦਵੈਸ਼, ਈਰਖਾ, ਨਿੰਦਾ ਤੇ ਵਾਦ-ਵਿਵਾਦ ਭਰਿਆ ਹੋਇਆ ਹੈ, ਓਦੋਂ ਤੱਕ ਇਸ ਦਾ ਜੀਵਨ ਪ੍ਰਫੁਲਤ ਨਹੀਂ ਹੋ ਸਕਦਾ। ਖਿੰਡੇ ਹੋਏ ਮਨ ਵਿਚ ਪਦਾਰਥਾਂ ਦੀ ਭੁਖ, ਰੱਸਾਂ ਕੱਸਾਂ ਦਾ ਸੁਆਦ, ਤ੍ਰਿਸ਼ਨਾਲੂ ਰੁਚੀ ਦਾ ਵਹਾਉ ਬਣਿਆ ਰਹਿੰਦਾ ਹੈ ਜਿਸ ਕਰਕੇ ਇਸ ਦੀ ਸੁਰਤਿ ਬੁਧੀ ਮੰਡਲ ਦੀ ਕੈਦ ਵਿਚ ਪਈ ਰਹਿੰਦੀ ਹੈ। ਇਸ ਕੈਦ ਤੋਂ ਨਿਕਲਣ ਲਈ ਜੀਵ ਰੂਪੀ ਪੰਛੀ ਨੂੰ ਸਿਮਰਨ ਰੂਪੀ ਖੰਭਾਂ ਦੀ ਲੋੜ ਹੈ। ਪੰਚਮ ਗੁਰਦੇਵ ਜੀ ਦੇ ਪਾਵਨ ਵਾਕ ਹਨ:-

**ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥**
**ਮਿਲਿ ਸਾਧੂ ਸਰਣਿ ਗਹੁ ਪੂਰਨ,**
**ਰਾਮ ਰਤਨੁ ਹੀਅਰੈ ਸੰਗਿ ਰਾਖੁ ॥੧॥ ਰਹਾਉ॥**
**ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ,**
**ਅਤਿ ਤੀਖਣ ਮੋਹ ਕੀ ਫਾਸ ॥**
**ਕਾਟਨਹਾਰ ਜਗਤ ਗੁਰ ਗੋਬਿੰਦ,**
**ਚਰਨ ਕਮਲ ਤਾ ਕੈ ਕਰਹੁ ਨਿਵਾਸ ॥੧॥**
**ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ,**
**ਦੀਨਾ ਨਾਥ ਸੁਨਹੁ ਅਰਦਾਸਿ ॥**
**ਕਰੁ ਗਹਿ ਲੇਹੁ ਨਾਨਕ ਕੇ ਸੁਆਮੀ,**
**ਜੀਉ ਪਿੰਡੁ ਸਭੁ ਤੁਮਰੀ ਰਾਸਿ ॥** **[ਪੰਨਾ ੨੦੪**

'ਸੁਖਮਨੀ' ਸਿਮਰਨ ਦੀ ਖਾਣ ਹੈ। ਇਸ ਦਾ ਅਭਿਨੰਦਨ 'ਆਦਿ ਗੁਰਏ

ਨਮਹ' ਵਾਲੇ ਸਲੋਕ ਤੋਂ ਹੁੰਦਾ ਹੈ ਅਤੇ ਪਹਿਲੀ ਅਸ਼ਟਪਦੀ ਦੀ ਆਰੰਭਤਾ ਨਾਮ-ਅਭਿਆਸੀ ਨੂੰ "ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥ ਕਲਿ ਕਲੇਸ ਤਨ ਮਾਹਿ ਮਿਟਾਵਉ" ਵਾਲੀ ਸੇਧ ਨਿਰੰਤਰ ਨਾਮ ਨਾਲ ਜੋੜਦੀ ਹੈ। ਇਸ ਲਈ, ਇਸ ਬਾਣੀ ਦੀ ਪਰਿਭਾਸ਼ਾ ਨੂੰ ਵੀ ਇਸੇ ਰੂਪ ਵਿਚ ਵਿਅਕਤ ਕੀਤਾ ਗਿਆ ਹੈ:-

**ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥**
**ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥** **[ਪੰਨਾ ੨੯੫**

ਇਸ ਅੰਮ੍ਰਿਤ ਬਾਣੀ ਰਾਹੀਂ ਮਨੁੱਖ ਨੂੰ ਰਬੀ ਸ਼ੁਕਰਾਨੇ ਵਿਚ ਰਹਿ ਕੇ ਜੋ ਸਿਮਰਨ-ਸਿਖਿਆ ਦਿੱਤੀ ਹੈ, ਉਹ ਕਮਾਲ ਹੈ:-

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥**
**ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥....**

ਬਸ, ਪ੍ਰਭੂ ਨੂੰ ਮਨ ਵਿਚ ਰਖਣਾ ਹੀ ਸੱਚਾ ਸਿਮਰਨ ਹੈ। ਸਿਮਰਨ ਵਿਚ ਵਿਚਰਨ ਵਾਲਾ ਜਦੋਂ ਅੰਤਲੀ ਟੀਸੀ ਤੇ ਅਪੜ ਜਾਂਦਾ ਹੈ, ਉਥੇ ਤਾਲਬ ਮਤਲੂਬ ਇਕ ਹੋ ਜਾਂਦਾ ਹੈ। ਜਿਸ ਨੇ ਪ੍ਰਭੂ ਨੂੰ ਸਿਮਰਿਆ ਹੈ, ਉਹ ਉਹੋ ਜਿਹਾ ਹੀ ਹੋ ਜਾਂਦਾ ਹੈ, ਜਿਵੇਂ ਗੁਰਦੇਵ ਪਿਤਾ ਜੀ ਦਾ ਫੁਰਮਾਨ ਹੈ:-

**ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥**
**ਏਕਹਿ ਆਪਿ, ਨਹੀ ਕਛੁ ਭਰਮੁ ॥**

ਇਹ ਰਚਨਾ ਕਿਸੇ ਇਕ ਫ਼ਿਰਕੇ ਨਾਲ ਸੰਬੰਧਤ ਨਹੀਂ, ਸਾਰੀ ਸ੍ਰਿਸ਼ਟੀ ਲਈ ਸਾਂਝੀ ਹੈ। ਇਹੋ ਕਾਰਨ ਹੈ ਕਿ ਹਿੰਦੂ, ਮੁਸਲਮਾਨ, ਈਸਾਈ ਆਦਿ ਸਾਰੇ ਧਰਮ ਇਸ ਬਾਣੀ ਦਾ ਸਤਿਕਾਰ ਕਰਦੇ ਹਨ, ਇਸ ਨਾਲ ਦਿਲੋਂ ਪਿਆਰ ਕਰਦੇ ਹਨ। ਮਨੁੱਖਾ ਜੀਵਨ ਦਾ ਉਦੇਸ਼ ਕੀ ਹੈ? ਮਨੁੱਖ ਦੇ ਰੋਗ-ਸੋਗ ਮਿਟਾਉਣ ਅਤੇ ਸਮੂਹ ਸਮਸਿਆਵਾਂ ਨੂੰ ਸੁਲਝਾਉਣ ਲਈ ਇਸ ਰਚਨਾ ਵਿਚ ਇਤਨਾ ਸਰਲ ਸੰਦੇਸ਼ ਤੇ ਉਪਦੇਸ਼ ਦਿੱਤਾ ਗਿਆ ਹੈ ਕਿ ਮਨੁੱਖ ਫੋਕੇ ਕਰਮ ਕਾਂਡ, ਖ਼ੁਸ਼ਕ ਗਿਆਨ-ਚਰਚਾ ਅਤੇ ਆਲੋਚਨਾ ਤੋਂ ਸੁਤੇ ਹੀ ਮੁਕਤ ਹੋ ਜਾਂਦਾ ਹੈ।

ਜਿਸ ਜਗਿਆਸੂ ਨੇ ਸਚੇ ਧਨ ਦੀ ਪਹਿਚਾਨ ਕਰਨੀ ਹੋਵੇ ਤਾਂ ਉਸ ਨੂੰ ਇਸ ਰਚਨਾ ਚੋਂ ਸੁੰਦਰ ਅਗਵਾਈ ਮਿਲਦੀ ਹੈ:-

**ਸਾਥਿ ਨ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰੁ ॥**
**ਹਰਿ ਹਰਿ ਨਾਮੁ ਕਮਾਵਨਾ, ਨਾਨਕ ਇਹੁ ਧਨੁ ਸਾਰੁ ॥**

ਇਸ ਰਚਨਾ ਦਾ ਉਦੇਸ਼, ਆਕਾਰ, ਬਣਤਰ, ਬੋਲੀ, ਰਚਨਾ ਕਾਲ ਤੇ ਅਸਥਾਨ, ਇਸ ਦੇ ਪਾਠ ਦਾ ਸਮਾਂ ਸੰਦੇਸ਼ ਆਦਿ ਕਈ ਵਿਸ਼ਿਆਂ ਤੇ ਅਗੇ ਵਿਸਥਾਰ ਸਹਿਤ ਚਾਨਣ ਪਾਇਆ ਗਿਆ ਹੈ।

ਵਿਦਿਆਰਥੀ ਵਰਗ ਵਰਤਮਾਨ ਕਾਲ ਵਿਚ ਸਾਇੰਸ ਦੀਆਂ ਕਾਢਾਂ ਤੋਂ

ਪੈਦਾ ਹੋਏ ਸੁਖਾਂ ਦੀ ਭਾਵੇਂ ਕਿਤਨੀ ਸ਼ਲਾਘਾ ਕਰੀ ਜਾਏ ਪਰ 'ਭੈ ਬਿਨੁ ਘਾੜਤ ਕਚੁ ਨਿਕਚ' ਹੈ। ਜਿਸ ਦੇ ਹਿਰਦੇ ਵਿਚ 'ਸੁਖਮਨੀ' ਹੈ, ਉਸ ਦੇ ਪਾਸ ਨਿਰੋਲ ਸੱਚ ਹੈ। ਨੈਤਿਕਤਾ ਤੋਂ ਬਿਨਾ ਸਾਰੀ ਵਿਦਿਅਕ ਸਿਖਿਆ ਅਧੂਰੀ ਹੈ। ਜਿਹੜਾ ਮਨੁੱਖ "ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥ ਸੁਨਤ ਕਹਤ ਰਹਤ ਗਤਿ ਪਾਵਹੁ॥" ਅਤੇ "ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥" ਆਦਿ ਉਪਦੇਸ਼ਾਂ ਦਾ ਧਾਰਨੀ ਨਹੀਂ ਬਣਿਆ ਉਹ ਉਚ ਕੋਟੀ ਦਾ ਵਿਦਵਾਨ ਹੋਂਦਿਆਂ ਵੀ ਇਕ ਅਧੂਰਾ ਤੇ ਬੇ-ਨੂਰਾ ਮਨੁੱਖਾ ਹੈ।

ਅਜੋਕੇ ਸਮਾਜ ਵਿਚ ਸਭ ਤੋਂ ਵੱਡੀ ਘਾਟ ਗੁਰਬਾਣੀ ਸਿਖਿਆ ਕੇਂਦਰਾਂ ਦੀ ਹੈ। ਜਦੋਂ ਤੱਕ ਬਾਣੀ-ਉਚਾਰਨ, ਅਰਥ ਵਿਆਖਿਆ ਅਤੇ ਅਨੁਭਵੀ ਵੀਚਾਰਾਂ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ, ਓਦੋਂ ਤੱਕ "ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥ ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨ ਰਸ ਰਾਤੇ ਮੁਕਤਿ ਨ ਹੋਈ ॥" (ਪੰਨਾ ੮੩੧) ਵਾਲੀ ਵਿਵਸਥਾ ਬਣੀ ਰਹਿੰਦੀ ਹੈ।

ਇਸ ਲਈ ਨਾਮ-ਸਿਮਰਨ ਦਾ ਰਸੀਆ ਹੋਣਾ ਜਰੂਰੀ ਹੈ। ਸੁਖਮਨੀ ਸਾਹਿਬ ਦੇ ਕੇਵਲ ਅਖੰਡ ਪਾਠਾਂ ਦੀਆਂ ਲੜੀਆਂ, ਸੰਪਟ ਪਾਠ ਆਦਿ ਕਰਾਉਣ ਨਾਲ ਕੋਈ ਆਤਮਿਕ ਲਾਭ ਪ੍ਰਾਪਤ ਨਹੀਂ ਹੋ ਸਕਦਾ ਹੈ ਜਦੋਂ ਤੱਕ ਕਿ ਗੁਰਬਾਣੀ ਦਾ ਬੋਧ ਨਾ ਹੋਵੇ। ਜੇ ਜਗਿਆਸੂ ਗੁਰਮਤਿ ਗਿਆਨ ਤੋਂ ਕੋਰਾ ਹੈ ਤਾਂ ਉਹ ਜਿਤਨਾ ਜੀਅ ਕਰੇ ਪਾਠ ਕਰੀ ਤੇ ਕਰਾਈ ਚਲੇ, ਪ੍ਰੇਮ ਤੋਂ ਬਿਨਾ ਉਹ ਸਭ ਕਰਮ ਕਾਂਡਾਂ ਦੀ ਪੂੰਜੀ ਹੀ ਬਣਦੀ ਹੈ। ਸ੍ਰੇਸ਼ਟ ਕਰਨੀ ਦਾ ਨਿਖਰਵਾਂ ਰੂਪ ਜਿਵੇਂ ਇਸ ਅੰਮ੍ਰਿਤ-ਮਈ ਬਾਣੀ ਵਿਚ ਅੰਕਿਤ ਹੈ, ਉਸ ਨੂੰ ਹਿਰਦੇ ਵਿਚ ਵਸਾਉਣ ਦੀ ਲੋੜ ਹੈ:-

**ਭਲੀ ਸੁ ਕਰਨੀ ਸੋਭਾ ਧਨਵੰਤ ॥**
**ਹਿਰਦੈ ਬਸੇ ਪੂਰਨ ਗੁਰ ਮੰਤ ॥**

ਜਿਨ੍ਹਾਂ ਗੁਣਾਂ ਕਰਕੇ ਇਸ ਬਾਣੀ ਦਾ ਨਾਮ 'ਸੁਖਮਨੀ' ਰਖਿਆ ਗਿਆ ਹੈ, ਉਨ੍ਹਾਂ ਦਾ ਬਿਉਰਾ ਅੰਤਲੀ ਅਸਟਪਦੀ ਵਿਚ ਦਰਜ ਕਰਨ ਮਗਰੋਂ, ਇਸ ਦੀ ਮਹੱਤਤਾ ਬਾਰੇ ਇਉਂ ਵਰਣਨ ਕੀਤਾ ਹੈ:-

**ਸਭ ਤੇ ਊਚ ਤਾ ਕੀ ਸੋਭਾ ਬਨੀ ॥**
**ਨਾਨਕ ਇਹ ਗੁਣਿ ਨਾਮੁ ਸੁਖਮਨੀ ॥**

ਸ਼ਾਂਤੀ ਦੇ ਸੋਮੇ, ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਪੰਚਮ ਪਾਤਿਸ਼ਾਹ ਜੀ ਦੀ ਸਭ ਤੋਂ ਲੰਮੀ ਬਾਣੀ 'ਸੁਖਮਨੀ' ਹੈ। ਇਸ ਬਾਣੀ ਵਿਚ ਅਤਿ ਦਰਜੇ ਦੀ ਰੂਹਾਨੀਅਤ, ਗੁਰਮਤਿ ਗਿਆਨ, ਵਿਗਿਆਨ, ਆਦਰਸ਼ਕ ਗੁਣਾਂ ਦੀ ਸਿਖਿਆ ਦਾ ਅਪਾਰ ਖ਼ਜ਼ਾਨਾ ਟਿਕਿਆ ਹੋਇਆ ਹੈ।

ਦੁਨਿਆਵੀ ਮਨੁੱਖ ਨੂੰ ਜੀਵਨ ਕਾਲ ਵਿਚ ਭਾਵੇਂ ਕਿਤਨੇ ਹੀ ਝਮੇਲੇ, ਦੁਖਾਂ ਦਰਦਾਂ ਦੀਆਂ ਪੀੜਾਂ ਉਠਦੀਆਂ ਹੋਣ, ਜੇ ਉਹ ਇਕ ਮਨ ਇਕ ਚਿਤ ਹੋ ਕੇ ਇਸ ਬਾਣੀ ਦਾ ਪ੍ਰੇਮ ਨਾਲ ਪਠਨ-ਪਾਠਨ ਕਰੇ, ਸੁਣੇ, ਜੀਵਨ ਵਰਤੋਂ ਵਿਚ ਲਿਆਵੇ, ਸੱਚ ਜਾਣੋ ਇਹ ਬਾਣੀ ਉਸ ਲਈ ਦੁੱਖਾਂ ਦਾ ਦਾਰੂ ਹੋ ਨਿਬੜੇਗੀ। ਮਨੁੱਖ ਇਸ ਬਾਣੀ ਵਿਚ ਲੀਨ ਹੋ ਕੇ ਦੁੱਖਾਂ ਨੂੰ ਭੁੱਲ ਜਾਂਦਾ ਹੈ। ਇਸ ਅੰਮ੍ਰਿਤਮਈ ਬਾਣੀ ਦਾ ਪਾਠ ਕਰਕੇ ਵੱਡੇ ਵੱਡੇ ਭਿਆਨਕ ਰੋਗਾਂ ਤੋਂ ਮੁਕਤ ਹੋਈਆਂ ਰੂਹਾਂ ਦੀਆਂ ਹਡ-ਬੀਤੀਆਂ ਵਿਸਮਾਦ ਕਰਨ ਵਾਲੀਆਂ ਹਨ ਪਰ ਪੁਸਤਕ ਦੇ ਵਧਦੇ ਆਕਾਰ ਨੂੰ ਮੁਖ ਰਖਦੇ ਹੋਏ, ਵੇਰਵਾ ਦੇਣ ਤੋਂ ਸੰਕੋਚ ਕੀਤਾ ਗਿਆ ਹੈ।

ਸੁਖਮਨੀ ਸਾਹਿਬ ਨਾਲ ਜੁੜੀਆਂ ਹੋਈਆਂ ਆਤਮਾਵਾਂ ਸੰਸਾਰ ਦੇ ਕੋਨੇ ਕੋਨੇ ਵਿਚ, ਦੇਸ਼ਾਂ ਵਿਦੇਸ਼ਾਂ ਵਿਚ ਮੌਜੂਦ ਹਨ। ਇਸ ਲਈ ਵਿਦੇਸ਼ੀ ਬੋਲੀਆਂ ਵਿਚ ਵੀ ਸੁਖਮਨੀ ਸਾਹਿਬ ਦਾ ਅਨੁਵਾਦ ਉਪਲਬਧ ਹੈ।

ਅਜੋਕੇ ਵਿਦਿਆਰਥੀਆਂ, ਸੁਖਮਨੀ ਦੇ ਪ੍ਰੇਮੀ-ਸਿਖਿਆਰਥੀਆਂ, ਨਾਮ-ਅਭਿਆਸੀਆਂ ਦੀ ਸਹੂਲਤ ਲਈ ਹਰੇਕ ਸਲੋਕ ਅਤੇ ਅਸਟਪਦੀ ਦੇ ਉਚਾਰਨ, ਪਦ-ਅਰਥ, ਅਰਥ ਮਗਰੋਂ ਸਾਰੰਸ਼ ਅਤੇ ਸਿਧਾਂਤ ਜੋ ਜੀਵਨ ਦਾ ਸਾਰਥਕ ਪੱਖ ਪੂਰਦੇ ਹਨ ਅੰਕਿਤ ਕਰ ਦਿੱਤੇ ਹਨ। ਇਸ ਲਈ ਸਮੂਹ ਪ੍ਰੇਮੀਆਂ ਨੂੰ ਇਕ ਮਨ ਇਕ ਚਿਤ ਹੋ ਕੇ 'ਸੁਖਮਨੀ ਦਰਸ਼ਨ' ਪੁਸਤਕ ਦਾ ਅਧਿਐਨ ਕਰਨਾ ਚਾਹੀਦਾ ਹੈ। ਸੇਵਾ ਕਰਦਿਆਂ ਪ੍ਰਕਾਸ਼ਨਾ ਵਿਚ ਕਿਤੇ ਕੋਈ ਉਕਾਈ ਰਹਿ ਗਈ ਹੋਵੇ, ਉਸ ਲਈ ਖਿਮਾ ਦਾ ਜਾਚਕ ਹਾਂ।

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**
(ਭਾਈ ਸਾਹਿਬ)

16-10-1997

ਗੁਰਮਤਿ ਨਿਰਣੈ ਭਵਨ
ਪਟਿਆਲਾ।

# ਦੋ ਸ਼ਬਦ

'ਸੁਖਮਨੀ ਦਰਸ਼ਨ' ਗੁਰਬਾਣੀ ਦੇ ਪ੍ਰਸਿਧ ਵਿਆਖਿਆਕਾਰ ਗਿਆਨੀ ਹਰਿਬੰਸ ਸਿੰਘ ਵਲੋਂ ਗੁਰੂ ਦੇ ਨਾਮ-ਲੇਵਿਆਂ ਲਈ ਅਦੁੱਤੀ ਤੋਹਫ਼ਾ ਹੈ। ਇਸ ਵਿਚ ਉਨ੍ਹਾਂ ਨੇ ਕੇਵਲ ਸੁਖਮਨੀ ਸਾਹਿਬ ਦਾ ਟੀਕਾ ਹੀ ਨਹੀਂ ਕੀਤਾ ਸਗੋਂ ਇਸ ਪਵਿੱਤਰ ਬਾਣੀ ਦੀ ਦਾਰਸ਼ਨਿਕ ਪੱਧਰ ਉਤੇ ਬੜੀ ਯੋਗ ਵਿਆਖਿਆ ਕੀਤੀ ਹੈ। ਸੁਖਮਨੀ ਸਾਹਿਬ ਪੰਚਮ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਇਲਾਹੀ ਬਾਣੀ ਹੈ ਜਿਸ ਦਾ ਸਿੱਖ ਸੰਸਾਰ ਵਿਚ ਬਹੁਤ ਮਹੱਤਵ ਹੈ। ਨਾਮ-ਬਾਣੀ ਦੇ ਰਸੀਏ ਇਸ ਦਾ ਪਾਠ ਨੇਮ ਨਾਲ ਕਰਦੇ ਹਨ ਅਤੇ ਇਸ ਵਿਚੋਂ ਸਦੀਵੀ ਸੁੱਖ, ਸ਼ਾਂਤੀ, ਮਨ ਦਾ ਟਿਕਾਓ ਅਤੇ ਸੀਤਲਤਾ ਨੂੰ ਆਪਣੇ ਜੀਵਨ ਵਿਚ ਧਾਰਨ ਕਰਦੇ ਹਨ। ਇਸ ਦਾ ਬਾਰ ਬਾਰ ਪਾਠ ਗੁਰਸਿੱਖਾਂ ਨੂੰ ਸਹਿਜ ਦੀ ਅਵਸਥਾ ਵੱਲ ਯਾਤਰਾ ਕਰਨ ਵਿਚ ਸਹਾਇਕ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਆਪ ਇਸ ਬਾਣੀ ਦੀ ਮਹਿਮਾ ਨੂੰ ੨੪ਵੀਂ ਅਸਟਪਦੀ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ:-

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**
**ਭਗਤ ਜਨਾ ਕੈ ਮਨਿ ਬਿਸ੍ਰਾਮ ॥**

ਗਿਆਨੀ ਹਰਿਬੰਸ ਸਿੰਘ, ਜੋ ਗੁਰੂ ਘਰ ਦੇ ਟਹਿਲੀਏ ਹਨ ਅਤੇ ਜਿਨ੍ਹਾਂ ਨੇ ਗੁਰਮਤਿ ਦੇ ਪ੍ਰਚਾਰ ਅਤੇ ਵਿਆਖਿਆ ਨਮਿਤ ਆਪਣਾ ਸਾਰਾ ਜੀਵਨ ਅਰਪਿਤ ਕੀਤਾ ਹੋਇਆ ਹੈ ਨੇ 'ਸੁਖਮਨੀ ਦਰਸ਼ਨ' ਰਾਹੀਂ ਇਸ ਮਹਾਨ ਬਾਣੀ ਦੀ ਗੁਰਮਤਿ ਦੇ ਆਸ਼ਿਆਂ ਦੇ ਅਨੁਕੂਲ ਵਿਆਖਿਆ ਕੀਤੀ ਹੈ। ਇਸ ਤੋਂ ਪਹਿਲਾਂ ਵੀ ਉਨ੍ਹਾਂ ਨੇ ਕਈ ਬਾਣੀਆਂ ਦੇ ਟੀਕੇ, ਪਰਮਾਰਥ ਅਤੇ ਵਿਆਖਿਆਵਾਂ ਲਿਖੀਆਂ ਹਨ। ਬਾਣੀ ਦੀ ਇਸ ਸੁਚੱਜੀ ਵਿਆਖਿਆ ਲੜੀ ਵਿਚ ਉਨ੍ਹਾਂ ਨੇ ਜਪੁ ਨਿਰਣੈ, ਅਕਾਲ ਉਸਤਤਿ ਦਰਸ਼ਨ, ਨਿਤਨੇਮ ਸਟੀਕ, ਜੈਤਸਰੀ ਕੀ ਵਾਰ ਨਿਰਣੈ, ਚੰਡੀ ਦੀ ਵਾਰ ਸਟੀਕ, ਆਸਾ ਕੀ ਵਾਰ ਸਟੀਕ, ਸੁਖਮਨੀ ਸਾਹਿਬ ਸਟੀਕ ਆਦਿ ਰਚਨਾਵਾਂ ਸਿੱਖ ਜਗਤ ਨੂੰ ਦਿੱਤੀਆਂ ਹਨ। ਇਸੇ ਹੀ ਲੜੀ ਵਿਚ 'ਸੁਖਮਨੀ ਦਰਸ਼ਨ' ਗੁਰੂ ਦੇ ਸ਼ਬਦ ਵਿਚਲੇ ਗੂੜ੍ਹ ਅਰਥਾਂ, ਭਾਵਾਂ ਨੂੰ ਵਿਆਖਿਉਣ ਦਾ ਇਕ ਬੜਾ ਸਾਰਥਕ ਯਤਨ ਹੈ।

ਇਸ ਵਿਚ ਉਨ੍ਹਾਂ ਨੇ ਜਿਸ ਵਿਆਖਿਆ-ਵਿਧੀ ਨੂੰ ਅਪਣਾਇਆ ਹੈ, ਉਸ ਨਾਲ ਨਾ ਕੇਵਲ ਅਭਿਆਸੀ ਨੂੰ ਸੁਖਮਨੀ ਸਾਹਿਬ ਦੇ ਸ਼ਬਦਾਰਥਕ ਅਤੇ ਵਿਆਕਰਣਿਕ ਅਰਥਾਂ ਦਾ ਗਿਆਨ ਹੁੰਦਾ ਹੈ ਸਗੋਂ ਇਸ ਦੇ ਪਾਠ ਵਿਚੋਂ ਗੁਜ਼ਰਨ ਵਾਲੇ ਗੁਰਸਿਖਾਂ ਦੇ ਮਨ ਗੁਰਬਾਣੀ ਦੇ ਭਾਵਾਂ ਨਾਲ ਰੰਗੇ ਜਾਂਦੇ ਹਨ।

ਜਿਉਂ ਜਿਉਂ ਉਹ 'ਸੁਖਮਨੀ ਦਰਸ਼ਨ' ਪੜ੍ਹਦੇ ਜਾਂਦੇ ਹਨ, ਤਿਉਂ ਤਿਉਂ ਉਨ੍ਹਾਂ ਦੇ ਨਾ ਕੇਵਲ ਅਰਥਾਂ ਦੀ ਪੱਧਰ ਉਤੇ ਸ਼ੰਕੇ ਨਵਿਰਤ ਹੁੰਦੇ ਜਾਂਦੇ ਹਨ ਸਗੋਂ ਉਨ੍ਹਾਂ ਦੇ ਮਨਾਂ ਵਿਚ ਭਾਵ ਅਤੇ ਵਿਚਾਰਾਂ ਦੀ ਪੱਧਰ ਉਤੇ ਇਕ ਨਵਾਂ ਅਧਿਆਤਮਿਕ ਅਨੁਭਵ ਦਾ ਪ੍ਰਕਾਸ਼ ਹੁੰਦਾ ਹੈ, ਜੋ ਉਨ੍ਹਾਂ ਨੂੰ ਆਮ ਸਾਧਾਰਨ ਜੀਵਨ ਵਿਚ ਸੁਚੱਜੀ ਅਗਵਾਈ ਤਾਂ ਦਿੰਦਾ ਹੀ ਹੈ, ਨਾਲ ਹੀ ਉਨ੍ਹਾਂ ਨੂੰ ਰਸ ਦੇ ਉਚੇਰੇ ਮੰਡਲਾਂ ਵਿਚ ਲੀਨ ਹੋਣ ਲਈ ਵੀ ਪ੍ਰੇਰਨਾ ਦਿੰਦਾ ਹੈ।

ਗਿਆਨੀ ਹਰਿਬੰਸ ਸਿੰਘ ਜੀ ਨੇ ਸੁਖਮਨੀ ਦੇ ਹੁਣ ਤੱਕ ਹੋਏ ਟੀਕਿਆਂ ਵਿੱਚ ਸੁਖਮਨੀ ਸ਼ਬਦ ਦੇ ਅਰਥਾਂ ਦਾ ਪ੍ਰਣਾਲੀ-ਬੱਧ ਵਿਸ਼ਲੇਸ਼ਣ ਕੀਤਾ ਹੈ ਅਤੇ ਅੰਤ ਵਿਚ ਇਸ ਦੇ ਗੁਰਮਤਿ ਅਨੁਸਾਰ ਅਰਥ ਸਥਿਰ ਕੀਤੇ ਹਨ ਇਸ ਤੋਂ ਬਿਨਾਂ ਉਨ੍ਹਾਂ ਨੇ ਸੁਖਮਨੀ ਦਾ ਆਕਾਰ, ਬਣਤਰ ਤੇ ਬੋਲੀ, ਸੁਖਮਨੀ ਦਾ ਸੰਕਲਪ, ਕਾਲ ਅਤੇ ਅਸਥਾਨ ਬਾਰੇ ਵੀ ਬਡੇ ਸੁਚੱਜੇ ਢੰਗ ਨਾਲ ਵਿਚਾਰ ਪ੍ਰਗਟਾਏ ਹਨ। ਇਸ ਤੋਂ ਉਪਰੰਤ ਸੁਖਮਨੀ ਸਾਹਿਬ ਦਾ ਪਾਠ, ਪਾਠ ਦਾ ਸਮਾਂ, ਸੁਖਮਨੀ ਸਾਹਿਬ ਦਾ ਸੰਦੇਸ਼ ਆਦਿ ਵਿਸ਼ਿਆਂ ਉਪਰ ਵਿਚਾਰ-ਚਰਚਾ ਕੀਤੀ ਹੈ ਜੋ ਗੁਰਸਿਖਾਂ ਨੂੰ ਸੁਖਮਨੀ ਦੇ ਅਸਲੀ ਮਹੱਤਵ ਤੋਂ ਜਾਣੂੰ ਕਰਾਉਂਦੀ ਹੈ। ਉਨ੍ਹਾਂ ਦੀ ਵਿਆਖਿਆ-ਵਿਧੀ ਦੀਆਂ ਕੁਝ ਵਿਸ਼ੇਸ਼ਤਾਵਾਂ ਹੇਠ ਲਿਖੇ ਅਨੁਸਾਰ ਹਨ:-

੧) ਉਹ ਹਰ ਅਸ਼ਟਪਦੀ ਬਾਰੇ ਪਹਿਲਾਂ ਉਚਾਰਨ ਸੇਧ ਦਿੰਦੇ ਹਨ।

੨) ਗੁਰਬਾਣੀ ਵਿਅਕਾਰਣ ਅਨੁਸਾਰ ਉਸ ਦਾ ਪਦ-ਅਰਥ ਦਿੰਦੇ ਹਨ ਅਤੇ ਫਿਰ ਪੂਰੇ ਅਰਥ ਦਿੰਦੇ ਹਨ।

੩) ਗੁਰਬਾਣੀ ਦੇ ਅਤੇ ਸਿਧਾਂਤਾਂ ਸੰਕਲਪਾਂ ਦੀ ਉਹ ਭਰਪੂਰ ਵਿਆਖਿਆ ਕਰਦੇ ਹਨ।

ਗਿਆਨੀ ਹਰਿਬੰਸ ਸਿੰਘ ਜੀ ਦੁਆਰਾ ਲਿਖੀ ਗਈ 'ਸੁਖਮਨੀ ਦਰਸ਼ਨ' ਸਚਮੁੱਚ ਹੀ ਗੁਰਬਾਣੀ ਵਿਆਖਿਆ ਸਾਹਿਤ ਵਿੱਚ ਅਦੁੱਤੀ ਥਾਂ ਰਖਦੀ ਹੈ। ਮੈਨੂੰ ਵਿਸ਼ਵਾਸ਼ ਹੈ ਕਿ ਇਹ ਵੱਡਮੁੱਲੀ ਪੁਸਤਕ ਬਾਣੀ ਦੇ ਰਸੀਆਂ ਅਤੇ ਸਿੱਖ ਵਿਦਵਾਨਾਂ ਦੋਹਾਂ ਲਈ ਬੜੀ ਲਾਭਦਾਇਕ ਸਿਧ ਹੋਵੇਗੀ।

**ਆਤਮਜੀਤ ਸਿੰਘ (ਡਾ.)**
ਡਾਇਰੈਕਟਰ
ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ
ਐਸ.ਸੀ.ਓ. 289-91, ਸੈਕਟਰ 32,
ਚੰਡੀਗੜ੍ਹ।

7-2-1987

# ਸ੍ਰੀ ਗੁਰੂ ਅਰਜਨ ਦੇਵ ਜੀ
## (ਸੰਖੇਪ ਜੀਵਨ ਬ੍ਰਿਤਾਂਤ)

**ਧਰਨਿ ਗਗਨ ਨਵਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ਯ ਹਰਿ॥**
**[ਪੰਨਾ ੧੪੦੯**

ਗੁਰੂ ਅਰਜਨ ਸਾਹਿਬ ਜੀ ਸ੍ਰੀ ਗੁਰੂ ਰਾਮਦਾਸ ਜੀ ਦੇ ਸਭ ਤੋਂ ਛੋਟੇ ਸਪੁੱਤਰ ਸਨ। ਆਪ ਜੀ ਨੇ ੧੫ ਅਪ੍ਰੈਲ ਸੰਨ ੧੫੬੩ ਈਸਵੀ ਨੂੰ ਗੋਇੰਦਵਾਲ ਵਿਖੇ ਅਵਤਾਰ ਧਾਰਿਆ। ਮਾਤਾ ਭਾਨੀ ਜੀ ਦੇ ਲਾਲ ਨੂੰ ਬਚਪਨ ਤੋਂ ਹੀ ਪਿਤਾ-ਗੁਰੂ ਨਾਲ ਅਤੁੱਟ ਪ੍ਰੇਮ ਸੀ ਤੇ ਉਨ੍ਹਾਂ ਦਾ ਪਲ ਭਰ ਦਾ ਵਿਛੋੜਾ ਵੀ ਬਰਦਾਸ਼ਤ ਨਹੀਂ ਸਨ ਕਰ ਸਕਦੇ। ਪ੍ਰਭੂ ਦੇ ਸਿਮਰਨ ਤੇ ਸਿਫਤ-ਸਲਾਹ ਦੀ ਕਾਰ ਉਨ੍ਹਾਂ ਦੇ ਜੀਵਨ ਦਾ ਮੁੱਖ ਮਨੋਰਥ ਸੀ। ਆਪ ਜੀ ਦੀਆਂ ਦੋ ਸ਼ਾਦੀਆਂ ਹੋਈਆਂ। ਪਹਿਲੀ ਚੰਦਨ ਦਾਸ ਖੱਤਰੀ ਦੀ ਪੁਤਰੀ ਰਾਮ ਦੇਵੀ ਨਾਲ ਹੋਈ ਜੋ ਥੋੜੇ ਚਿਰ ਪਿਛੋਂ ਚਲਾਣਾ ਕਰ ਗਈ। ਦੂਜੀ ਲਾਲਾ ਕਿਸ਼ਨ ਚੰਦ ਜੀ ਦੀ ਸਪੁੱਤਰੀ ਗੰਗਾ ਦੇਵੀ ਜੀ ਨਾਲ ਹੋਈ ਜਿਸ ਦੇ ਉਦਰ ਤੋਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹੋਇਆ:-

**ਜਮਿਆ ਪੂਤ ਭਗਤ ਗੋਵਿੰਦ ਕਾ,**
**ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ [ਪੰਨਾ ੩੯੬**

ਛੋਟੇ ਹੁੰਦਿਆਂ ਇਕ ਵਾਰੀ ਗੁਰੂ ਰਾਮਦਾਸ ਜੀ ਨੇ ਇਨ੍ਹਾਂ ਨੂੰ ਆਪਣੇ ਚਚੇਰੇ ਭਰਾ ਸਹਾਰੀ ਮਲ ਦੇ ਪੁੱਤਰ ਦੇ ਵਿਆਹ ਉਤੇ ਲਾਹੌਰ ਭੇਜਿਆ ਤੇ ਹੁਕਮ ਕੀਤਾ ਕਿ ਆਗਿਆ ਬਿਨਾ ਵਾਪਸ ਨਹੀਂ ਆਉਣਾ। ਗੁਰੂ ਜੀ ਦੇ ਬੁਲਾਉਣ ਵਿਚ ਕੁਝ ਦੇਰ ਹੋ ਗਈ ਤਾਂ ਵਿਛੋੜਾ ਨਾ ਸਹਾਰਦਿਆਂ ਹੋਇਆਂ ਆਪ ਨੇ ਅਜਿਹੀਆਂ ਪ੍ਰੇਮ-ਭਰੀਆਂ ਤੇ ਬਿਰਹੋਂ ਕੁੱਠੀਆਂ ਚਿੱਠੀਆਂ ਲਿਖੀਆਂ ਕਿ ਪੜ੍ਹਦਿਆਂ ਹੀ ਅਥਰੂ ਵਹਿ ਤੁਰਦੇ ਹਨ:-

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥**
**ਤ੍ਰਿਖਾ ਨ ਉਤਰੈ ਸਾਂਤਿ ਨ ਆਵੈ,**
**ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥**
**ਹਉ ਘੋਲੀ ਜੀਉ ਘੋਲਿ ਘੁਮਾਈ,**
**ਗੁਰ ਦਰਸਨ ਸੰਤ ਪਿਆਰੇ ਜੀਉ ॥**

ਆਪ ਗੁਰਗੱਦੀ ਤੇ ਸੁਭਾਇਮਾਨ ਹੋਏ ਤਾਂ ਸੰਗਤਾਂ ਆਪ ਜੀ ਦਾ ਪਾਵਨ

ਦਰਸ਼ਨ ਕਰਨ ਹਿਤ ਦੂਰੋਂ ਦੂਰੋਂ ਆਈਆਂ। ਇਕ ਸਿੱਖ ਭਾਈ ਸੰਤੋਖ ਦਾਸ ਨੇ ਢਾਈ ਸੋ ਮੋਹਰਾਂ ਗੁਰੂ ਚਰਨਾਂ ਵਿਚ ਅਰਪਨ ਕਰਕੇ ਬੇਨਤੀ ਕੀਤੀ ਕਿ ਇਹ ਧਨ ਕਿਸੇ ਸ਼ੁਭ ਯਾਦਗਾਰੀ ਕਾਰਜ ਤੇ ਲਗਾਇਆ ਜਾਵੇ। ਤਦ ਗੁਰੂ ਜੀ ਨੇ ਪਹਿਲਾ ਤਲਾਅ ਜੋ ਸ੍ਰੀ ਗੁਰੂ ਰਾਮਦਾਸ ਜੀ ਨੇ ਖੁਦਵਾਇਆ ਸੀ, ਅਜੇ ਅਧੂਰਾ ਪਿਆ ਸੀ, ਉਸ ਨੂੰ ਪੁਟਵਾਣਾ ਆਰੰਭ ਕਰਵਾ ਦਿੱਤਾ। ਉਸ ਵਿਚੋਂ ਇਕ ਛੋਟਾ ਜਿਹਾ ਮੰਦਰ ਜਿਸ ਵਿੱਚ ਇਕ ਜੋਗੀ ਆਪਣੇ ਸਵਾਸ ਦਸਮ ਦੁਆਰ ਚੜ੍ਹਾਈ ਬੈਠਾ ਦਿਸਿਆ, ਉਸ ਨੇ ਜਦ ਗੁਰੂ ਜੀ ਦੇ ਦਰਸ਼ਨ ਪਾਏ ਤਾਂ ਆਪਣਾ ਪਿਛਲਾ ਜੀਵਨ ਬ੍ਰਿਤਾਂਤ ਸੁਣਾਇਆ। ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਓਹ ਮੁਕਤ ਹੋ ਗਿਆ। ਉਸ ਤਲਾਅ ਦਾ ਨਾਮ ਗੁਰੂ ਜੀ ਨੇ 'ਸੰਤੋਖ ਸਰ' ਰਖਿਆ।

ਕਲ ਭੱਟ ਦੇ ਬਚਨ "ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਅਉ॥" ਦਾ ਪਿਛੋਕੜ ਬਚਪਨ ਵਿੱਚ ਆਪ ਜੀ ਨੂੰ ਨਾਨਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸੋਂ ਪ੍ਰਾਪਤ ਹੋਇਆ ਵਿਸ਼ੇਸ਼ ਵਰਦਾਨ ਸੀ- 'ਦੋਹਿਤਾ ਬਾਣੀ ਕਾ ਬੋਹਿਥਾ'।

ਗੁਰੂ ਰਾਮਦਾਸ ਜੀ ਦੇ ਜੋਤੀ-ਜੋਤਿ ਸਮਾਉਣ ਮਗਰੋਂ ੧੫੮੧ ਵਿਚ ਆਪ ਗੁਰਿਆਈ ਦੀ ਗੱਦੀ ਤੇ ਬਿਰਾਜਮਾਨ ਹੋਏ। ਆਪ ਜੀ ਦਾ ਵੱਡਾ ਭਰਾ ਸ੍ਰੀ ਪ੍ਰਿਥੀ ਚੰਦ ਗੁਰਿਆਈ ਨੂੰ ਆਪਣਾ ਹੱਕ ਸਮਝਦਾ ਸੀ। ਉਸ ਨੇ ਆਪ ਜੀ ਦਾ ਰੱਜ ਕੇ ਵਿਰੋਧ ਕੀਤਾ। ਉਹ ਆਪਣੇ ਆਪ ਹੀ ਗੁਰੂ ਬਣ ਬੈਠਾ ਤੇ ਸੰਗਤਾਂ ਪਾਸੋਂ ਬਾਹਰੋ ਬਾਹਰ ਭੇਟਾ ਉਗਰਾਹੁਣ ਲਗ ਪਿਆ। ਪਰ ਸ਼ਾਂਤੀ, ਪ੍ਰੇਮ, ਮਿੱਠਤ, ਨਿਰਮਾਣਤਾ ਤੇ ਸੇਵਾ ਦੇ ਪੁੰਜ ਗੁਰੂ ਅਰਜਨ ਸਾਹਿਬ ਜੀ ਨੇ ਇਸ ਬਾਰੇ ਰਤੀ ਭਰ ਤੌਖਲਾ ਨਹੀਂ ਕੀਤਾ, ਨਾ ਲੋਕਾਂ ਨੂੰ ਆਪਣੇ ਵਲ ਪ੍ਰੇਰਨ ਦਾ ਕੋਈ ਜਤਨ ਕੀਤਾ। ਜਦੋਂ ਰਸਦ ਦੀ ਥੁੜ ਕਰਕੇ ਲੰਗਰ ਮਸਤਾਨਾ ਹੋਣ ਲਗਾ ਤਾਂ ਗੁਰੂ ਸਾਹਿਬ ਨੇ ਘਰ ਦੇ ਗਹਿਣੇ, ਭਾਂਡੇ ਤੇ ਹੋਰ ਚੀਜ਼ਾਂ ਵੇਚ ਕੇ ਲੰਗਰ ਜਾਰੀ ਰਖਿਆ। ਲੰਗਰ ਤੇ ਹੋਰ ਕਾਰਜਾਂ ਦਾ ਖ਼ਰਚ ਕਰਨ ਹਿਤ ਆਪ ਜੀ ਨੇ ਦਸਵੰਧ ਦੀ ਮਰਯਾਦਾ ਆਰੰਭੀ। ਆਖ਼ੀਰ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਵਰਗੇ ਮੁੱਖੀ ਸਿੱਖਾਂ ਨੇ ਪ੍ਰੇਰਨਾ ਕਰਕੇ ਸੰਗਤਾਂ ਨੂੰ ਗੁਰੂ-ਘਰ ਨਾਲ ਜੋੜਿਆ।

ਗੁਰੂ ਅਰਜਨ ਦੇਵ ਜੀ ਨੇ ਖ਼ਾਲਕ ਦੇ ਸਿਮਰਨ ਨਾਲ ਖ਼ਲਕਤ ਦੀ ਸੇਵਾ ਨੂੰ ਆਪਣੇ ਜੀਵਨ ਦਾ ਮੁੱਖ ਆਦਰਸ਼ ਬਣਾਇਆ। ਇਹ ਸਭ ਕੁਝ "ਪਖਾ ਫੇਰੀ, ਪਾਣੀ ਢੋਵਾ, ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ, ਤੇਰੇ ਜਨ ਦੇਖਣੁ ਪਾਵਾ" (ਪੰਨਾ ੭੪੯) ਵਾਲੀ ਦਿਲੀ ਰੀਝ ਨੂੰ ਪੂਰਾ ਕਰਨ ਹਿਤ ਸੀ। ਆਪ ਗੁਰ-ਦਰਸ਼ਨਾਂ ਲਈ ਬਾਹਰੋਂ ਆਈਆਂ ਸੰਗਤਾਂ ਦੀ ਸੇਵਾ ਆਪਣੀ ਹੱਥੀਂ ਕਰਦੇ ਸਨ। ਭੇਸ ਬਦਲ ਕੇ ਥੱਕੇ ਟੁੱਟੇ ਮੁਸਾਫਰਾਂ ਦੀ ਮੁੱਠੀ ਚਾਪੀ ਕਰਦੇ, ਪੱਖਾ ਝਲਦੇ ਤੇ ਪਰਸ਼ਾਦ ਛਕਾਉਂਦੇ ਸਨ।

ਗੁਰੂ ਜੀ ਨੂੰ ਕੋਮਲ ਹੁਨਰਾਂ ਨਾਲ ਵਿਸ਼ੇਸ਼ ਪਿਆਰ ਸੀ।

ਸੰਤੋਖ ਸਰ ਰਾਮਸਰ ਸਰੋਵਰਾਂ ਦੀ ਉਸਾਰੀ ਕਰਵਾਉਣ ਤੋਂ ਇਲਾਵਾ ਸੰਨ ੧੫੮੯ ਵਿਚ ਅੰਮ੍ਰਿਤ ਸਰੋਵਰ ਵਿਚ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਦੀ ਨੀਂਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਹੱਥੀਂ ਰਖੀ। "ਉਪਦੇਸੁ ਚਹੁ ਵਰਨਾ ਕਉ ਸਾਂਝਾ" ਵਾਲੇ ਸਿਧਾਂਤ ਨੂੰ ਮੁਖ ਰਖਦੇ ਹੋਏ ਚਾਰ ਦਰਵਾਜੇ ਰਖਵਾਏ। ਸੰਨ ੧੫੯੦ ਵਿਚ ਤਰਨਤਾਰਨ ਅਤੇ ਸੰਨ ੧੫੯੪ ਵਿਚ ਜਲੰਧਰ ਦੁਆਬੇ ਵਿਚ ਕਰਤਾਰਪੁਰ ਵਸਾਇਆ। ਪੀੜਤਾਂ ਦੀ ਸਹਾਇਤਾ ਹਿਤ ਤਰਨ-ਤਾਰਨ ਵਿਚ ਕੋਹੜੀਆਂ ਲਈ ਹਸਪਤਾਲ ਬਣਵਾਇਆ। ਲਾਹੌਰ ਡੱਬੀ ਬਜ਼ਾਰ ਵਿਚ ਬਾਉਲੀ ਬਣਵਾਈ। ਬਿਆਸਾ ਦੇ ਕੰਢੇ ਸਾਹਿਬਜ਼ਾਦਾ ਹਰਿਗੋਬਿੰਦ ਜੀ ਦੇ ਅਵਤਾਰ ਧਾਰਨ ਦੀ ਖ਼ੁਸ਼ੀ ਵਿਚ ਹਰਿਗੋਬਿੰਦ ਪੁਰ ਵਸਾਇਆ।

ਆਪ ਜੀ ਦੀ ਸਾਹਿਤ-ਸੇਵਾ ਬਹੁਤ ਪ੍ਰਸਿਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸੰਪਾਦਤ ਕਰਵਾ ਕੇ ਤਿਆਰ ਕਰਕੇ ਅਗਸਤ ੧੬੦੪ ਈਸਵੀ ਨੂੰ ਹਰਿਮੰਦਰ ਸਾਹਿਬ ਵਿਖੇ ਸਥਾਪਤ ਕੀਤਾ। ਆਪ ਜੀ ਦੀਆਂ ਪ੍ਰਸਿਧ ਰਚਨਾਵਾਂ- ਸੁਖਮਨੀ, ਬਾਵਨ ਅਖਰੀ, ਬਾਰਹਮਾਹਾ, ਛੇ ਵਾਰਾਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ, ਪੰਦਰਾਂ ਭਗਤਾਂ, ਗਿਆਰਾਂ ਭੱਟਾਂ ਅਤੇ ਤਿੰਨ ਗੁਰਸਿਖਾਂ ਦੀ ਬਾਣੀ ਦਰਜ ਕਰਵਾਈ ਜਿਸ ਵਿਚ ਹਿੰਦੂ ਤੇ ਮੁਸਲਮਾਨ ਸੰਤਾਂ ਦੀ ਪਵਿੱਤਰ ਬਾਣੀ ਨੂੰ ਵੀ ਵਿਸ਼ੇਸ਼ ਥਾਂ ਦਿੱਤੀ। ਇਹੋ ਜਿਹੀ ਮਿਸਾਲ ਸੰਸਾਰ ਦੇ ਹੋਰ ਕਿਸੇ ਧਰਮ ਗ੍ਰੰਥ ਵਿਚੋਂ ਨਹੀਂ ਮਿਲ ਸਕਦੀ।

ਸਿੱਖਾਂ ਵਿਚ ਸੰਗੀਤ ਨੂੰ ਹਰਮਨ-ਪਿਆਰਾ ਬਣਾਉਣ ਲਈ ਆਪ ਜੀ ਨੇ ਬਹੁਤ ਜਤਨ ਕੀਤਾ। ਸਿਰੰਦਾ ਆਪ ਦੀ ਕਾਢ ਦੱਸੀ ਜਾਂਦੀ ਹੈ। ਆਪ ਗੁਰਮਤਿ-ਸੰਗੀਤ ਚਾਲੂ ਕਰਨ ਦੇ ਬਾਨੀ ਮੰਨੇ ਜਾਂਦੇ ਹਨ। ਰਬਾਬੀਆਂ ਦੇ ਰੁਸਣ ਤੇ ਕੀਰਤਨ ਦੀ ਦਾਤ ਸਿੱਖ ਸੰਗਤਾਂ ਨੂੰ ਬਖ਼ਸ਼ਿਸ਼ ਕੀਤੀ। ਸਿੱਖਾਂ ਨੂੰ ਸ਼ਬਦ ਵਿੱਚ ਸੁਰਤਿ ਜੋੜਨ ਦੀ ਪ੍ਰੇਰਨਾ ਕੀਤੀ ਅਤੇ ਕੀਰਤਨ ਨੂੰ 'ਨਿਰਮੋਲਕ ਹੀਰਾ' ਦੱਸਿਆ।

ਆਪ ਦੇ ਸਮੇਂ ਵਿੱਚ ਸਿੱਖੀ ਦੂਰ ਦੂਰ ਤੱਕ ਫੈਲ ਗਈ ਸੀ। ਕਾਬਲ ਕੰਧਾਰ ਤੋਂ ਲੈ ਕੇ ਆਗਰੇ, ਬਨਾਰਸ ਤੇ ਗਇਆ ਤੱਕ, ਕਸ਼ਮੀਰ ਤੋਂ ਦੱਖਣ ਤੱਕ ਇਸ ਨਵੇਂ ਧਰਮ ਦਾ ਪਰਚਾਰ ਹੋ ਰਿਹਾ ਸੀ। ਪਰਚਾਰ ਦਾ ਘੇਰਾ ਹੋਰ ਚੌੜਾ ਕਰਨ ਲਈ ਆਪ ਨੇ ਮੁੱਖੀ ਸਿੱਖਾਂ ਨੂੰ ਹਰੇਕ ਪ੍ਰਸਿਧ ਇਲਾਕੇ ਤੇ ਸ਼ਹਿਰ ਵਿੱਚ 'ਮਸੰਦ' ਦੇ ਤੌਰ ਤੇ ਨੀਅਤ ਕੀਤਾ। ਇਸ ਨਵੀਂ ਜਥੇਬੰਦੀ ਤੋਂ ਸਮੇਂ ਦੀ ਹਕੂਮਤ ਨੂੰ ਖ਼ਤਰਾ ਜਾਪਣ ਲਗ ਪਿਆ। ਆਪ ਦਾ ਵੱਡਾ ਭਰਾ ਬਾਬਾ ਪ੍ਰਿਥੀ ਚੰਦ ਤਾਂ ਅੱਗੇ ਹੀ ਆਪ ਦਾ ਕੱਟੜ ਦੁਸ਼ਮਨ ਸੀ। ਇਧਰੋਂ ਸੰਗਤਾਂ ਦੀ ਬੇਨਤੀ ਤੇ ਆਪ ਨੇ ਲਾਹੌਰ ਦੇ ਦੀਵਾਨ ਚੰਦੂ ਦੀ ਧੀ ਦਾ ਆਪਣੇ ਸਪੁੱਤਰ ਲਈ

ਆਇਆ ਸਾਕ ਮੋੜ ਦਿੱਤਾ ਸੀ। ਜਰਨੈਲ ਸੁਲਹੀ ਖਾਂ, ਚੰਦੂ ਤੇ ਪ੍ਰਿਥੀ ਚੰਦ ਨੇ ਬਾਦਸ਼ਾਹ ਜਹਾਂਗੀਰ ਪਾਸ ਗੁਰੂ ਜੀ ਦੇ ਵਿਰੁੱਧ ਕਈ ਸ਼ਿਕਾਇਤਾਂ ਕੀਤੀਆਂ। ਗੁਰੂ ਜੀ ਤੇ ਇਹ ਦੂਸ਼ਨ ਵੀ ਲਾਇਆ ਗਿਆ ਕਿ ਆਪ ਜੀ ਨੇ ਬਾਗ਼ੀ ਸ਼ਹਿਜ਼ਾਦੇ ਖ਼ੁਸਰੋ ਦੀ ਸਹਾਇਤਾ ਕੀਤੀ ਹੈ। 'ਤੋਜ਼ਿਕਿ ਜਹਾਂਗੀਰੀ' ਵਿੱਚ ਜਹਾਂਗੀਰ ਬਾਦਸ਼ਾਹ ਲਿਖਦਾ ਹੈ:-

"ਬਹੁਤ ਸਾਰੇ ਭੋਲੇ ਭਾਲੇ ਹਿੰਦੂ ਅਤੇ ਕਈ ਮੂਰਖ ਮੁਸਲਮਾਨ ਵੀ ਉਸ (ਗੁਰੂ ਅਰਜਨ ਦੇਵ ਜੀ) ਦੇ ਤਰੀਕਿਆਂ ਤੇ ਉਸ ਦੀ ਸਿਖਿਆ ਦੇ ਅਸਰ ਹੇਠ ਆ ਗਏ ਸਨ। ਉਹ ਇਕ ਵੱਡਾ ਧਾਰਮਿਕ ਤੇ ਦੁਨਿਆਵੀ ਲੀਡਰ ਪ੍ਰਸਿਧ ਹੋ ਗਿਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ, ਹਰ ਪਾਸਿਓਂ ਲੋਕ ਵਹੀਰਾਂ ਪਾ ਕੇ ਆਉਂਦੇ ਸਨ ਅਤੇ ਉਸ ਅੱਗੇ ਆਪਣੀ ਸ਼ਰਧਾ ਭਗਤੀ ਪ੍ਰਗਟ ਕਰਦੇ ਸਨ। ਇਹ ਮਹਾਨ ਆਵਾਜਾਈ ਤਿੰਨ ਚਾਰ ਪੀੜ੍ਹੀਆਂ ਤੋਂ ਜਾਰੀ ਸੀ। ਕਈ ਵਰ੍ਹਿਆਂ ਤੋਂ ਇਹ ਖ਼ਿਆਲ ਮੇਰੇ ਮਨ ਵਿਚ ਪੈਦਾ ਹੋ ਰਿਹਾ ਸੀ, ਕਿ ਜਾਂ ਇਸ ਝੂਠੀ ਮਰਿਆਦਾ ਦਾ ਮੈ ਖ਼ਾਤਮਾ ਕਰ ਦਿਆਂ ਅਤੇ ਜਾਂ ਉਸ (ਗੁਰੂ ਅਰਜਨ ਦੇਵ ਜੀ) ਨੂੰ ਇਸਲਾਮ ਵਿਚ ਲਿਆਵਾਂ।"

ਸਾਰੀ ਸ੍ਰਿਸ਼ਟੀ ਨੂੰ ਅਤਿ ਦਾ ਪਿਆਰ ਕਰਨ ਵਾਲੇ, ਹਰ ਕਿਸੇ ਦਾ ਭਲਾ ਚਾਹੁਣ ਵਾਲੇ, ਮਨੁੱਖ ਮਾਤਰ ਦੀ ਸੇਵਾ ਕਰਨ ਵਾਲੇ "ਨਾ ਕੋ ਬੈਰੀ, ਨਾਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ" ਦੇ ਆਦਰਸ਼ ਵਾਲੇ ਗੁਰੂ ਅਰਜਨ ਦੇਵ ਜੀ ਨੂੰ ਦਿੱਤੇ ਗਏ ਤਸੀਹੇ ਮਨੁੱਖ ਇਤਿਹਾਸ ਦੀ ਚੇਤਨਾ ਵਿਚ ਇਕ ਅਤਿ ਦਰਦਨਾਕ ਤੇ ਖ਼ੂਨੀ ਘਟਨਾ ਦੇ ਪ੍ਰਤੀਕ ਹਨ। ਪਰ "ਸੇਵਕ ਕੀ ਓੜਕਿ ਨਿਬਹੀ ਪ੍ਰੀਤਿ" ਵਾਲੀ ਪ੍ਰਤਿਭਾ ਵੀ ਸਿੱਖ ਇਤਿਹਾਸ ਦੇ ਵਰਕਿਆਂ ਤੋਂ ਸਿਵਾਏ ਕਿਤੇ ਨਹੀਂ ਮਿਲ ਸਕਦੀ। ਆਪ ਨੂੰ ਉਬਲਦੀ ਦੇਗ ਵਿਚ ਅਤੇ ਤੱਤੀ ਲੋਹ ਤੇ ਬਿਠਾਇਆ ਗਿਆ। ਜਦੋਂ ਸਾਰਾ ਸਰੀਰ ਛਾਲੇ ਛਾਲੇ ਹੋ ਗਿਆ ਤਾਂ ਆਪ ਜੀ ਨੂੰ ਦਰਿਆ ਰਾਵੀ ਦੇ ਠੰਢੇ ਪਾਣੀ ਵਿਚ ਇਸ਼ਨਾਨ ਕਰਵਾਇਆ ਗਿਆ, ਉਥੇ ਹੀ ਆਪ ੧੬੦੬ ਈਸਵੀ ਵਿੱਚ ਜੋਤੀ ਜੋਤਿ ਸਮਾਅ ਗਏ:-

**ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ, ਸੰਪੂਰਨੁ ਥੀਆ ਰਾਮ ॥ [ਪੰਨਾ ੮੪੬**



# ਸੁਖਮਨੀ ਦਰਸ਼ਨ

ਸੰਸਾਰ ਵਿਚ ਵੱਖ ਵੱਖ ਧਰਮਾਂ ਦੇ ਸੰਚਾਲਕਾਂ ਨੇ ਜੋ ਗ੍ਰੰਥ ਰਚੇ ਹਨ ਉਨ੍ਹਾਂ ਵਿੱਚ 'ਸੁਖਮਨੀ' ਪਦ ਦੀ ਵਰਤੋਂ ਦਾ ਕੋਈ ਸੰਕੇਤ ਨਹੀਂ ਮਿਲਦਾ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਸ ਬਾਣੀ ਦਾ ਮੌਲਿਕ ਨਾਮ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਿਜੀ ਅਨੁਭਵ ਅਨੁਸਾਰ ਧੁਰ ਕੀ ਬਾਣੀ ਦੁਆਰਾ ਮੂਰਤੀਮਾਨ ਹੋਇਆ ਹੈ। ਹਾਂ, 'ਸੁਖਮਨ' ਤੇ 'ਸੁਖਮਨਾ' ਆਦਿ ਪਦਾਂ ਦਾ ਪ੍ਰਯੋਗ ਜੋ ਜੋਗਮਤ ਦੇ ਗ੍ਰੰਥਾਂ ਵਿਚ ਮਿਲਦਾ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵਿਚ ਉਪਲਬਧ ਹੈ ਪਰ ਇਨ੍ਹਾਂ ਸ਼ਬਦਾਂ ਦੇ ਅਰਥਾਂ ਦਾ ਸੁਖਮਨੀ ਦੇ ਅਰਥਾਂ ਨਾਲ ਕੋਈ ਸਬੰਧ ਨਹੀਂ ਕਿਉਂਕਿ 'ਸੁਖਮਨ' ਪਦ ਉਸ ਕਲਪਿਤ ਨਾੜੀ ਦਾ ਸੂਚਕ ਹੈ ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤਕ ਪਹੁੰਚਦੀ ਹੈ। ਜਰਮਨੀ ਦੇ ਵਿਦਵਾਨ ਡਾ. ਟ੍ਰੰਪ ਨੇ 'ਸੁਖਮਨੀ' ਪਦ ਦੇ ਜੋਗ-ਮਤ ਵਾਲੇ ਅਰਥ ਕਰਕੇ ਤਕੜਾ ਭੁਲੇਖਾ ਖਾਧਾ ਹੈ ਅਤੇ ਬਾਕੀ ਬਾਣੀ ਦੇ ਅਰਥ ਵੀ ਅਟਕਲਪਚੂ ਕੀਤੇ ਹਨ। ਮਹਿਮਾ ਪ੍ਰਕਾਸ਼ (ਕ੍ਰਿਤ ਭਾ. ਸਰੂਪ ਦਾਸ ਭਲਾ) ਵਿਚ 'ਸੁਖਮਨੀ' ਦੇ ਅਰਥ ਅਤੇ ਸੋਭਾ ਦਾ ਵਰਣਨ ਇਸ ਪ੍ਰਕਾਰ ਕੀਤਾ ਗਿਆ ਹੈ:-

**ਸੁਖਮਨੀ ਰਤਨ ਦਿਵ ਅਸਥੂਲ। ਤਾ ਮੋ ਚਲੇ ਅੰਮ੍ਰਿਤ ਕੇ ਕੂਲ ।**
**ਚੌਬੀਸ ਪਹਲ ਝਲਕਤ ਗੁਨ ਭਾਨ ।**
**ਪਹਲ ਪਹਲ ਮੁਕਤ ਕੀ ਖਾਨ ।**
**ਚੌਬੀਸ ਸਲੋਕ ਹੀਰੇ ਸੰਗ ਲਗੇ। ਪਹਲ ਕੇ ਰੰਗ ਹੀਰੇ ਪਗੇ।**
**ਇਹ ਗਿਆਨ ਖਾਨ ਕੀ ਕੌਸਤਕੁ ਮਨੀ ।**
**ਸੋਭਾ ਸ੍ਰੀ ਸਤਿਗੁਰ ਮੁਖ ਭਨੀ ।** **[ਪੰਨਾ ੩੬੪**

ਵੱਖ ਵੱਖ ਟੀਕਾਕਾਰਾਂ ਨੇ 'ਸੁਖਮਨੀ' ਸ਼ਬਦ ਦੇ ਹੇਠ ਲਿਖੇ ਅਰਥ ਕੀਤੇ ਹਨ:-

੧. ਸੁਖਾਂ ਦੀ ਮਣੀ। [ਫ.ਸ. ਤੇ ਦਰਪਣ
੨. ਮਨ ਨੂੰ ਅਨੰਦ ਦੇਣ ਵਾਲੀ ਇਕ ਬਾਣੀ। [ਮਹਾਨ ਕੋਸ਼, ਸ਼ਬਦਾਰਥ
੩. ਸੁਖ+ਮਨ=ਈ=ਮਨ ਨੂੰ ਸੁਖ ਦੇਣ ਹਾਰ। [ਸੰ.ਪੋ.

ਜੇ ਨਿਰਪਖ ਹੋ ਕੇ ਧੀਰਜ ਨਾਲ ਇਸ ਸ਼ਬਦ ਦੀ ਪਛਾਣ ਕਰੀਏ ਤਾਂ ਇਹ ਪਦ 'ਸੁਖ+ਮਨੀ' ਦਾ ਸੰਧੀ ਬੋਧਕ ਹੈ। 'ਸੁਖ' ਪਦ ਦੇ ਅਰਥ ਹਨ- ਹਰ ਪ੍ਰਕਾਰ ਦੇ ਸੁਖ ਅਤੇ ਭਾਵਕ ਅਰਥ ਹਨ-'ਆਤਮਿਕ-ਸੁਖ ਅਨੰਦ'। 'ਮਨੀ' ਪਦ ਦੇ ਅਰਥ ਹਨ 'ਮਣੀ, ਰਤਨ' ਅਤੇ ਭਾਵਕ ਅਰਥ ਹਨ-'ਪ੍ਰਕਾਸ਼'। ਗੁਰਬਾਣੀ ਵਿਚ 'ਮਨੀ' ਪਦ ਦੀ ਵਰਤੋਂ ਕ੍ਰਿਆ ਰੂਪ ਵਿਚ ਵੀ ਕੀਤੀ ਹੋਈ

ਮਿਲਦੀ ਹੈ:-

**੧. ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ**
**ਤਿਸੁ ਜਨ ਕੈ ਹਉ ਕੁਰਬਾਨੰਤੀ ॥** [ਪੰਨਾ ੬੭੭

**੨. ਬਿਸਟਾ ਮੂੜ੍ਹ ਖੋਦਿ ਤਿਲੁ ਤਿਲੁ,**
**ਮਨਿ ਨ ਮਨੀ ਬਿਪਰੀਤਿ ॥** [ਪੰਨਾ ੧੦੦੮

ਪੰਜਾਬੀ ਭਾਸ਼ਾ ਵਿਚ 'ਨ' ਤੇ 'ਣ' ਦਾ ਮਿਸ਼ਰਤ ਉਚਾਰਨ ਇਲਾਕਾਈ ਪ੍ਰਭਾਵ ਕਰ ਕੇ ਪ੍ਰਚਲਤ ਹੈ, ਕੋਈ 'ਮਨੀ' ਨੂੰ 'ਮਣੀ' ਤੇ ਕੋਈ 'ਮਣੀ' ਨੂੰ 'ਮਨੀ' ਉਚਾਰਦਾ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ 'ਮਨੀ' ਤੇ 'ਮਣੀ' ਦੇ ਅਰਥ ਇਸ ਤਰ੍ਹਾਂ ਦਰਜ ਹਨ:-

੧. ਫ਼ਾਰਸੀ, ਮਨ-ਈ-ਮੈਂ ਪਨ, ਅਹੰਕਾਰ, ਮਨੌਤ।
ਯਥਾ-'ਭਰਮਿ ਬਿਆਪੀ ਅਹੰਮਨੀ'।

੨. ਫ਼ਾਰਸੀ, ਮਨ੍ਹਸਤੀ-(ਮਨੀ) ਮੇਰੇ ਹੈਂ।
ਯਥਾ:-'ਹਾਜਰਾ ਹਜੂਰਿ ਦਰਿ ਪੇਸਿ ਤੂ ਮਨੀ'।

ਮਣੀ-(ਸੰਸਕ੍ਰਿਤ-ਮਣਿ), ਜਵਾਹਰ, ਲਾਲ ਮੋਤੀ, ਅਮੋਲਕ ਪੱਥਰ, ਰਤਨ। ਯਥਾ-'ਅਉਰ ਇਕ ਮਾਗਉ ਭਗਤਿ ਚਿੰਤਾਮਣਿ'। 'ਚਿੰਤਾਮਣਿ' ਇਕ ਕਵੀਆਂ ਦੀ ਮੰਨੀ ਹੋਣੀ ਮਣੀ ਹੈ, ਜਿਸ ਦੇ ਪਾਸ ਇਹ ਹੋਵੇ ਉਸ ਨੂੰ, ਜੋ ਉਹ ਮੰਗੇ ਦੇਂਦੀ ਹੈ। ਗੁਰੂ ਜੀ ਦਸਦੇ ਹਨ ਕਿ ਭਗਤੀ ਉਹ ਰਤਨ ਹੈ ਜਿਸ ਨੂੰ ਚਿੰਤਾਮਣਿ ਕਹਿਣਾ ਚਾਹੀਏ।

੧. ਮਨ, ਹਿਰਦਾ, ਦਿਲ। ਯਥਾ-'ਮਾਰਿ ਮਣੀ ਕਰਿ ਫੀਕੀ' ਮਨ ਦਾ ਸੁਭਾਵ ਮਾਰ।
੨. ਅਹੰਕਾਰ-'ਮਣੀ ਮਿਟਾਇ ਜੀਵਤ ਮਰੈ, ਗੁਰ ਪੂਰੇ ਉਪਦੇਸ'।
੩. ਰਤੀ=ਯਥਾ-'ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ।'
੪. ਯਥਾ-ਮਸਤਕਿ ਪਦਮੁ ਦੁਆਲੈ ਮਣੀ'-ਮਾਸ ਦੀ ਬੋਟੀ।
ਇਥੇ ਭੀ ਰਤਨ ਅਰਥ ਕਰ ਲੈਂਦੇ ਹਨ।
੫. ਕਰਣਾ ਮੈਤ੍ਰੀ ਆਦਿ ਦੈਵੀ ਬ੍ਰਿਤੀਆਂ। ਯਥਾ-'ਮਸਤਿਕ ਪਦਮੁ ਦੁਆਲੈ ਮਣੀ।'

ਆਮ ਪ੍ਰਸਿਧ 'ਮਣੀ' ਦੇ ਅਰਥ ਉਹ ਰਤਨ ਹੈ ਜੋ ਖ਼ਾਸ ਕਿਸਮ ਦੇ ਸੱਪਾਂ ਦੇ ਸਿਰ ਵਿਚ ਮੰਨੀ ਗਈ ਹੈ। ਰਾਤ੍ਰੀ ਸਮੇਂ ਸੱਪ ਇਸ ਨੂੰ ਸਿਰ ਤੋਂ ਕਢ ਕੇ ਖੇਡਦਾ ਦਸਦੇ ਹਨ। ਇਹ ਹਨੇਰੇ ਵਿਚ ਚਮਕਦੀ ਹੈ। ਦੂਸਰੀ ਬਾਤ ਇਹ ਹੈ ਕਿ ਸਾਰੀ ਕਿਸਮ ਦੇ ਰਤਨ ਚਾਨਣੇ ਵਿਚ ਚਮਕਦੇ ਹਨ ਪਰ ਕਈ ਐਸੇ ਭੀ ਹਨ ਜੋ ਹਨੇਰੇ ਵਿਚ ਚਮਕ ਦੇਂਦੇ ਹਨ। ਮਣੀ ਨਾਮ ਇਸ ਕਿਸਮ ਦੇ ਰਤਨ ਦਾ ਹੈ। ਦੋਹਾਂ ਖਿਆਲਾਂ ਵਿਚ ਮਣੀ ਵਿਚ ਚਮਕ ਦਾ ਵਿਸ਼ੇਸ਼ ਗੁਣ ਮੰਨਿਆ ਹੋਣ

ਕਰਕੇ ਭਾਗਸ਼ੀਲ, ਯਾ ਤਪ-ਸ਼ੀਲ ਪ੍ਰਤਾਪਵਾਨ-ਪੁਰਸ਼ ਦੇ ਮੱਥੇ ਤੇ ਮਣੀ ਦਾ ਮੁਹਾਵਰਾ ਪੈ ਗਿਆ ਹੈ ਕਿ ਮਣੀ ਵਾਂਗੂ ਉਸ ਦੇ ਮਸਤਕ ਤੇ ਚਮਕ ਹੈ। ਸਿਰੀ ਰਾਗੁ ਦੇ ਆਰੰਭਕ ਸ਼ਬਦ ਵਿਚ ਵੀ ਗੁਰੂ ਬਾਬਾ ਜੀ ਨੇ ਮਣੀ ਦਾ ਪ੍ਰਯੋਗ ਕੀਤਾ ਹੈ:-

**'ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ ॥** [ਪੰਨਾ ੧੪

ਜੇ ਕੋਸ਼ ਨੂੰ ਮੁਖ ਰਖ ਕੇ 'ਮਣੀ' ਪਦ ਦੇ ਅਰਥ 'ਚਮਕ' ਕਰੀਏ ਤਾਂ ਵੀ ਬੜੇ ਢੁਕਵੇਂ ਅਤੇ ਭਾਵ-ਪੂਰਤ ਹਨ ਕਿਉਂਕਿ ਇਸ ਬਾਣੀ ਵਿਚ 'ਸੁਖ' ਸ਼ਬਦ ਦਾ ਪ੍ਰਯੋਗ ਲਗ ਪਗ ੪੧੬ ਵਾਰ ਕੀਤਾ ਗਿਆ ਹੈ। ਫ਼ਰਕ ਇਹ ਹੈ ਕਿ ਸੱਪਾਂ ਦੀ ਮਣੀ ਜਾਂ ਰਤਨ ਦੀ ਚਮਕ ਬਾਹਰਲੇ ਹਨੇਰੇ ਨੂੰ ਦੂਰ ਕਰ ਸਕਦੀ ਹੈ, ਪਰ ਮਨ ਦਾ ਹਨੇਰਾ ਨਾਮ-ਰੂਪੀ ਮਣੀ ਨਾਲ ਹੀ ਦੂਰ ਹੁੰਦਾ ਹੈ। ਸਤਿਗੁਰੂ ਇਕ ਗਹਿਰ ਗੰਭੀਰ ਸਮੁੰਦਰ ਸਮਾਨ ਹਨ ਜਿਸ ਵਿਚ ਚੁਭੀ ਲਾਇਆਂ ਨਾਮ ਰੂਪੀ ਨਗ ਹੀਰੇ ਤੇ ਮਣੀਆਂ ਪ੍ਰਾਪਤ ਹੁੰਦੀਆਂ ਹਨ। ਇਸ ਲਈ ਗੁਰੂ ਨਾਲ ਲਿਵ ਲਾਉਣ ਦੀ ਸਿਖਿਆ ਦਿੱਤੀ ਹੈ:-

**ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥**
**ਉਦਧਿ ਗੁਰੁ, ਗਹਿਰ ਗੰਭੀਰ ਬੇਅੰਤੁ,**
**ਹਰਿਨਾਮ ਨਗ ਹੀਰ ਮਣਿ ਮਿਲਤ, ਲਿਵ ਲਾਈਐ ॥**

[ਪੰਨਾ ੧੪੦੧

ਸੋ ਇਹ ਵਿਲਖਣ ਨਾਮ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤਰ ਹਿਰਦੇ ਦਾ ਅਨੁਭਵੀ ਪ੍ਰਕਾਸ਼ ਹੈ। ਕਾਵਿ ਪਰੰਪਰਾ ਅਨੁਸਾਰ ਕਿਸੇ ਬਾਣੀ ਦੇ ਨਾਮ ਸੰਸਕਾਰ ਜਾਂ ਸਿਰਲੇਖ ਦਾ ਉਸ ਬਾਣੀ ਦੇ ਅੰਦਰ ਵਰਤਿਆ ਜਾਣਾ ਜ਼ਰੂਰੀ ਹੁੰਦਾ ਹੈ, ਜਿਵੇਂ 'ਸਿਧ ਗੋਸਟਿ' ਵਿਚ 'ਨਾਮ ਰਤੇ ਸਿਧਿ ਗੋਸਟਿ ਹੋਇ' ਜਾਂ 'ਓਅੰਕਾਰੁ' ਵਿਚ **'ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ॥'** ਹੈ, ਇਸੇ ਤਰ੍ਹਾਂ ਇਸ ਬਾਣੀ ਦੀ ਪਹਿਲੀ ਅਸ਼ਟਪਦੀ ਵਿਚ 'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ', ਅੰਤਲੀ ਅਸ਼ਟਪਦੀ ਵਿਚ-'ਸੁਖਮਨੀ ਸਹਜ ਗੋਬਿੰਦ ਗੁਨ ਨਾਮ' ਅਤੇ 'ਨਾਨਕ ਇਹ ਗੁਣਿ ਨਾਮੁ ਸੁਖਮਨੀ' ਉਚਾਰ ਕੇ ਗੁਰੂ ਸਾਹਿਬ ਨੇ ਆਪ ਹੀ ਇਸ ਸ੍ਰੇਸ਼ਟ ਨਾਮ ਉਤੇ ਇਕ ਪੱਕੀ ਮੋਹਰ ਛਾਪ ਲਾ ਦਿੱਤੀ ਹੈ।



# ਸੁਖਮਨੀ ਦਾ ਰਚਨਾ-ਪ੍ਰਬੰਧ

(ਰੂਪ ਵਿਧਾਨ)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਰ ਬਾਣੀਆਂ ਨਾਲੋਂ ਇਹ ਸਭ ਤੋਂ ਵੱਡੀ ਰਚਨਾ ਹੈ ਜੋ ਕਿ ੨੪ ਸਲੋਕਾਂ ਅਤੇ ੨੪ ਅਸ਼ਟਪਦੀਆਂ ਉਤੇ ਆਧਾਰਤ ਹੈ। ਹਰ ਅਸ਼ਟਪਦੀ ਵਿਚ ੮ ਪਦੇ ਅਤੇ ਹਰੇਕ ਪਦੇ ਵਿਚ ੧੦ ਸਤਰਾਂ ਹਨ। ਸਲੋਕ ਦੋਹਰੇ ਦੇ ਵਜ਼ਨ ਨਾਲ ਮਿਲਦੇ ਹਨ ਅਤੇ ਅਸ਼ਟਪਦੀਆਂ ਵਿਚ ਚੌਪਈ ਛੰਦ ਦੀ ਵਰਤੋਂ ਹੈ। ਜਿਵੇਂ 'ਸਿਧ ਗੋਸਟਿ' ਵਿਚ 'ਕਿਆ ਭਵੀਐ, ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥੧॥ਰਹਾਉ॥' ਅੰਕਿਤ ਹਨ, ਉਸੇ ਤਰ੍ਹਾਂ ਸੁਖਮਨੀ ਸਾਹਿਬ ਵਿਚ ਵੀ **'ਸੁਖਮਨੀ ਸੁਖੁ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮੁ ॥੧॥ਰਹਾਉ॥'** ਦੇ ਦਰਸ਼ਨ ਹੁੰਦੇ ਹਨ। 'ਰਹਾਉ ਅਸਥਾਈ ਦਾ ਸੂਚਕ ਹੁੰਦਾ ਹੈ। ਸਾਰੀ ਬਾਣੀ ਦਾ ਕੇਂਦਰੀ ਭਾਵ ਰਹਾਉ ਵਾਲੀ ਪੰਗਤੀ ਵਿਚ ਹੁੰਦਾ ਹੈ। ਇਨ੍ਹਾਂ ਪੰਗਤੀਆਂ ਦਾ ਇਹ ਭਾਵ ਹੈ ਕਿ ਸਾਰੇ ਸੁਖਾਂ ਦਾ ਸਮੂੰਹ ਪ੍ਰਭੂ ਦਾ ਅੰਮ੍ਰਿਤ ਨਾਮ ਹੈ ਜਿਸ ਦਾ ਨਿਵਾਸ (ਟਿਕਾਣਾ) ਭਗਤ ਜਨਾਂ ਦੇ ਮਨ ਵਿਚ ਹੈ ਅਤੇ ਇਹ ਬਾਣੀ ਇਸ ਭਾਵ ਦੇ ਆਲੇ ਦੁਆਲੇ ਹੀ ਨਾਮ ਦਾ ਪ੍ਰਕਾਸ਼ ਬਖਸ਼ਦੀ ਹੈ। ਇਸ ਬਾਣੀ ਵਿਚ ਵਰਤੀ ਹੋਈ ਬੋਲੀ ਦੇ ਸਰਲ ਤੇ ਸੁੰਦਰ ਸਰੂਪ ਕਠੋਰ ਤੋਂ ਕਠੋਰ ਹਿਰਦਿਆਂ ਨੂੰ ਮੋਹ ਲੈਂਦੇ ਹਨ। ਇਸ ਵਿਚ ਵਰਤੇ ਹੋਏ ਅਲੰਕਾਰ, ਬਿੰਬ ਅਤੇ ਰੂਪਕ ਦ੍ਰਿਸ਼ਟਾਂਤ ਸਾਡੇ ਆਮ ਜਨ ਜੀਵਨ ਨਾਲ ਸਬੰਧ ਰਖਦੇ ਹਨ ਜਿਸ ਕਰਕੇ ਉਚਾਰਨ ਸਮੇਂ ਕਾਵਿ ਛੰਦਾਂ ਦੇ ਤੋਲ ਅਤੇ ਤੁਕਾਂਤ ਦੀ ਇਕਸਾਰਤਾ ਭਾਵਕਤਾ ਅਤੇ ਇਕ ਸੁਰਤਾ ਸੁਤੇ ਹੀ ਕਾਇਮ ਰਹਿੰਦੀ ਹੈ। ਪੰਜਾਬ ਤੋਂ ਬਾਹਰ ਦੇ ਵਸਨੀਕਾਂ ਨੂੰ ਵੀ ਇਸ ਬਾਣੀ ਦਾ ਪਾਠ ਕਰਨ ਵਿਚ ਕੋਈ ਔਖਿਆਈ ਨਹੀਂ ਭਾਸਦੀ ਕਿਉਂਕਿ ਪੰਜਾਬ ਤੋਂ ਬਾਹਰ ਵਸਦੇ ਲੋਕਾਂ ਦੀ ਸ਼ਬਦਾਵਲੀ ਨੂੰ ਵੀ ਇਸ ਬਾਣੀ ਨੇ ਆਪਣੇ ਕਲਾਵੇ ਵਿਚ ਲਿਆ ਹੋਇਆ ਹੈ।

## *ਸੁਖਮਨੀ ਉਚਾਰਨ ਦਾ ਸੰਕਲਪ*

'ਗੁਰਬਿਲਾਸ ਛੇਵੀਂ ਪਾਤਸ਼ਾਹੀ' ਦੇ ਕਰਤਾ ਨੇ ਇਸ ਬਾਣੀ ਦੇ ਸੰਕਲਪ ਅਤੇ ਅਸਥਾਨ ਬਾਰੇ ਜੋ ਵਿਚਾਰ ਪ੍ਰਗਟ ਕੀਤੇ ਹਨ ਉਹ ਇਸ ਪ੍ਰਕਾਰ ਹਨ-

'ਬਾਵਨ ਅਖਰੀ" ਬਾਣੀ ਦਾ ਭੋਗ ਪਾਉਣ ਮਗਰੋਂ ਗੁਰੂ ਸਾਹਿਬ ਅਤੇ ਭਾਈ ਗੁਰਦਾਸ ਜੀ ਆਪਣੇ ਡੇਰੇ ਤੇ ਆਏ। ਜਦੋਂ ਦੋ ਕੁ ਘੜੀਆਂ ਰਾਤ ਬਤੀਤ ਹੋਈ ਤਾਂ ਗੁਰੂ ਸਾਹਿਬ ਦੇ ਮਨ ਵਿਚ ਇਹ ਫੁਰਨਾ ਆਇਆ ਕਿ ਕਲਿਜੁਗ ਦਾ ਭਿਆਨਕ ਸਮਾਂ ਹੈ ਲੋਕ ਵਿਸ਼ਿਆਂ ਵਿਚ ਖਚਿਤ ਹਨ। ਨਾਂ ਤਾਂ ਇਹ ਇਕ

ਘੜੀ ਭਰ 'ਹਰੀ' ਦਾ ਸਿਮਰਨ ਭਜਨ ਕਰਦੇ ਹਨ ਅਤੇ ਨਾ ਹੀ ਧਨ ਆਦਿ ਦਾਨ ਕਰਦੇ ਹਨ। ਇਸ ਤੋਂ ਬਿਨਾ ਇਹ ਲੋਕ ਮੁਕਤੀ ਨੂੰ ਕਿਸ ਤਰ੍ਹਾਂ ਪ੍ਰਾਪਤ ਹੋਣਗੇ? ਵੇਦ ਸਿਮ੍ਰਿਤੀਆਂ ਤੇ ਸ਼ਾਸਤਰ ਇਹ ਆਖਦੇ ਹਨ ਕਿ ਮਨੁੱਖ ਦਿਨ ਰਾਤ ਵਿਚ ਚੱਵ੍ਹੀ ਹਜ਼ਾਰ ਸੁਆਸ ਲੈਂਦੇ ਹਨ, ਕਿਉਂ ਨਾ ਅਜਿਹਾ ਜਤਨ ਕੀਤਾ ਜਾਵੇ ਜਿਸ ਨਾਲ ਇਨ੍ਹਾਂ ਦੇ ਸੁਆਸ ਸਫਲ ਹੋ ਜਾਣ। ਸੁਖ ਦਾਤੇ ਪਰਉਪਕਾਰੀ ਸਤਿਗੁਰੂ ਜੀ ਇਹ ਵਿਚਾਰ ਕਰਦੇ ਕਰਦੇ ਸੌਂ ਗਏ। ਜਦੋਂ ਅੰਮ੍ਰਿਤ ਵੇਲੇ ਜਾਗੇ, ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਰਾਮਸਰ ਸਰੋਵਰ ਤੇ ਗਏ ਅਤੇ ਉਥੇ ਜਾ ਕੇ ਇਸ਼ਨਾਨ ਕੀਤਾ। ਫਿਰ ਇਸ ਸਰੋਵਰ ਦੇ ਕੋਨੇ ਤੇ ਇਕ ਸੁੰਦਰ ਬੇਰ ਦਾ ਬ੍ਰਿਛ ਵੇਖਿਆ ਅਤੇ ਇਸ਼ਨਾਨ ਮਗਰੋਂ ਉਸ ਦੇ ਹੇਠਾਂ ਆਪਣਾ ਆਸਣ ਲਾ ਲਿਆ। ਰਾਤ ਨੂੰ ਸੌਣ ਸਮੇਂ ਜੋ ਸੰਕਲਪ ਗੁਰੂ ਜੀ ਦੇ ਮਨ ਵਿਚ ਉਠਿਆ ਸੀ ਭਾਈ ਗੁਰਦਾਸ ਜੀ ਨੂੰ ਦਸਿਆ ਤੇ ਕਿਹਾ ਕਿ, 'ਘੋਰ ਕਲਜੁਗ ਦਾ ਸਮਾਂ ਆ ਗਿਆ ਹੈ, ਇਸ ਨੂੰ ਦੂਰ ਕਰਨ ਦਾ ਕੋਈ ਜਤਨ ਕਰੋ ਅਗੋਂ ਭਾਈ ਸਾਹਿਬ ਨੇ ਉਤਰ ਦਿੱਤਾ, 'ਗੁਰੂ ਜੀ ! ਆਪ ਗਰੀਬ ਨਿਵਾਜ ਹੋ। ਜੇ ਕਲਜੁਗ ਨੇ ਬਹੁਤ ਜ਼ੋਰ ਪਾਇਆ ਹੈ, ਤਾਂ ਆਪ ਅਜਿਹੀ ਕਿਰਪਾ ਕਰੋ ਜਿਸ ਨਾਲ ਹਰੇਕ ਦਾ ਮਨੁੱਖਾ ਜਨਮ ਸਫਲ ਹੋ ਜਾਵੇ' ਗੁਰੂ ਜੀ ਨੇ ਜਿਸ ਤਰ੍ਹਾਂ ਜੀਵ ਦੀ ਰਚਨਾ ਹੋਈ, ਆਪਣੇ ਪਵਿਤਰ ਮੁਖਾਰਿਬੰਦ ਤੋਂ ਬਚਨ ਉਚਾਰੇ 'ਜੇ ਪੁੰਨ ਕਰਮ ਬਹੁਤ ਹੋਣ ਤਾਂ ਦੇਵਤਾ-ਦੇਹੀ ਮਿਲਦੀ ਹੈ, ਜੇ ਪਾਪ ਕਰਮ ਬਹੁਤ ਹੋਣ ਤਾਂ ਜੀਵ ਤਾਮਸੀ (ਦੈਂਤ ਦਾ) ਸਰੀਰ ਧਾਰਦਾ ਹੈ। ਜੇ ਪਾਪ ਪੁੰਨ ਰਲੇ ਹੋਏ ਹੋਣ ਤਾਂ ਮਾਤਾ ਦੇ ਗਰਭ ਰਾਹੀਂ ਮਨੁੱਖਾ ਸਰੀਰ ਪ੍ਰਾਪਤੰ ਹੁੰਦਾ ਹੈ। ਵਿਸ਼ਟਾ ਵਿਚ ਵਾਸਾ, ਸਿਰ ਹੇਠਾਂ, ਮੂੰਹ ਉਪਰ ਵਲ ਹੁੰਦਾ ਹੈ। ਉਦੋਂ ਇਹ ਜਠਰ ਅਗਨੀ ਵਿਚ ਰਹਿ ਕੇ ਬਹੁਤ ਦੁੱਖ ਭੋਗਦਾ ਹੈ ਅਤੇ ਉਸ ਵੇਲੇ ਇਸ ਨੂੰ ਪਿਛਲੇ ਹਜਾਰ ਜਨਮਾਂ ਵਿਚ ਜੋ ਪਾਪ ਪੁੰਨ ਕੀਤੇ ਹੁੰਦੇ ਹਨ, ਸਭ ਸੋਝੀ ਹੁੰਦੀ ਹੈ। ਜਦੋਂ ਪਿਛਲੇ ਪਾਪ ਕਰਮ ਚੇਤੇ ਕਰਦਾ ਹੈ, ਸ਼ਰਮ ਦਾ ਮਾਰਿਆ ਹੋਇਆ ਪ੍ਰਭੂ ਨੂੰ ਯਾਦ ਕਰਦਾ ਹੈ:-

**ਤੁਹੀ ਤੁਹੀ ਤਬ ਮੁਖੋਂ ਉਚਾਰੈ। ਹੇ ਪ੍ਰਭ ਕਾਟੋ ਖੇਦ ਹਮਾਰੈ।**
**ਨਾਮ ਅਧਾਰ ਦੇਹਿ ਤਹਿ ਰਹੈ। ਜਠਰ ਅਗਨਿ ਤਾਂਹੇ ਨਹੀ ਦਹੈ।**
**ਸਾਸ ਸਾਸ ਤੁਹੀ ਤੁਹੀ ਉਚਾਰੇ। ਹੇ ਪ੍ਰਭ ਛਿਮਹੁ ਭੂਲ ਇਹ ਵਾਰੇ।**

ਉਦੋਂ ਇਹ ਇਕਰਾਰ ਕਰਦਾ ਹੈ ਕਿ 'ਹੇ ਪ੍ਰਭੂ! ਮੈਨੂੰ ਸੜਦੇ ਹੋਏ ਨੂੰ ਇਥੋਂ ਕਢੋ, ਸੁਆਸ ਸੁਆਸ ਤੁਹਾਨੂੰ ਸਿਮਰਾਂਗਾ। ਬੜੇ ਦੁੱਖ ਨਾਲ ਜਦੋਂ ਸਰੀਰ ਧਾਰਦਾ ਹੈ, ਸੰਸਾਰ ਵਿਚ ਆ ਕੇ ਪ੍ਰਭੂ ਦਾ ਕੀਤਾ ਹੋਇਆ ਉਪਕਾਰ ਭੁਲ ਜਾਂਦਾ ਹੈ। ਦਿਨ ਰਾਤ ਮਾਇਆ ਵਿਚ ਮਗਨ ਰਹਿੰਦਾ ਹੈ, ਦਾਤੇ ਨੂੰ ਯਾਦ ਨਹੀਂ ਕਰਦਾ' ਇਹ ਬਚਨ ਸੁਣ ਕੇ ਭਾਈ ਗੁਰਦਾਸ ਜੀ ਨੇ ਬੇਨਤੀ ਕੀਤੀ, ਹੇ ਸਤਿਗੁਰੂ ਜੀ ! ਆਪ ਅਜਿਹਾ ਜਤਨ ਕਰੋ ਜਿਸ ਨਾਲ ਜੀਵ ਦੀ ਦੇਹੀ ਸਫਲ

ਹੋ ਜਾਵੇ, ਤਾਂ ਸਤਿਗੁਰਾਂ ਨੇ 'ਸੁਖਮਨੀ' ਬਾਣੀ ਉਚਾਰਨ ਕੀਤੀ:-

**ਤਬ ਗੁਰ ਮੁਖਿ ਸੁਖਮਨੀ ਉਚਾਰੀ ॥**
**ਮਣਿਨ ਮਾਲ ਮਾਨੋ ਉਰਧਾਰੀ ॥**
**ਚਵੀ ਹਜਾਰ ਅੱਛਰ ਇਹ ਧਰੇ ॥**
**ਯਾ ਕੀ ਉਪਮਾ ਸ੍ਰੀ ਮੁਖ ਰਰੇ ॥**

"ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ (ਜ਼ਿਲਾ ਜੇਹਲਮ ਤਹਿਸੀਲ ਚਕਵਾਲ, ਡੇਰਾ ਮੰਗਵਾਲ) ਵਿਚ ਇਸ ਬਾਣੀ ਦੀ ਰਚਨਾ ਬਾਰੇ ਇਉਂ ਅੰਕਿਤ ਕੀਤਾ ਗਿਆ ਹੈ-

'ਰਾਮਗੜ੍ਹ ਮੈਂ ਸਾਹਿਬ ਬੈਠੇ ਸੇ, ਸਿਖਾਂ ਪ੍ਰਸ਼ਨ ਕੀਆ, ਹੇ ਸਵਾਮੀ ! ਗੀਤਾ ਆਦਿ ਪੁੰਨ ਪਾਠ ਹੈਨ ਦੇਵ ਗੀਰ ਮੇਂ ਤਿਨਕੀ ਸਮਰਥਾ ਹਮ ਕੋ ਹੈ ਨਹੀਂ। ਆਪ ਕਿਰਪਾ ਕਰਕੇ ਸੁਗਮ ਬਾਣੀ ਹਮ ਕੋ ਬਤਾਵੋ ਜਿਸ ਕਾ ਮਹਾਤਮ ਭੀ ਬਹੁਤ ਹੋਇ ਅਰੁ ਸੁਗਮ ਭੀ। ਤਬ ੧੬ ਅਸ਼ਟ ਪਦੀਆਂ ਰਾਮ ਗੜ ਮੈਂ ਰਚੀਆਂ। ਹੋਰ ਆਠ ਅਸ਼ਟ ਪਦੀਆਂ ਬਾਰਠ ਨਾਮ ਨਗਰ ਮੈਂ ਰਚੀਆਂ ਦੀਨਾ ਨਗਰ ਕੇ ਪਰਲੇ ਪਾਸੇ ਬਾਰੇ ਸ੍ਰੀ ਚੰਦ ਕੀ ਜਗਾ ਮੈਂ।' [ਪੰਨਾ ੧੪੦

ਇਸ ਬਾਣੀ ਦਾ ਰਚਨ-ਕਾਲ ਲਗਪਗ ਸੰਮਤ ਬਿਕ੍ਰਮੀ ੧੬੫੯ ਦਾ ਦਸਿਆ ਜਾਂਦਾ ਹੈ ਕਿਉਂਕਿ ਸੰਮਤ ੧੬੬੧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਤਿਆਰ ਕਰਨ ਤੋਂ ਪਹਿਲਾਂ ਇਹ ਬਾਣੀ ਹੋਂਦ ਵਿਚ ਆ ਚੁਕੀ ਸੀ।

ਜਿਥੋਂ ਤੱਕ ਅਠ ਅਸ਼ਟਪਦੀਆਂ ਦਾ ਬਾਰਠ ਨਗਰ ਵਿਚ ਰਚਣ ਦੀ ਗੱਲ ਹੈ, ਇਹ ਉਦਾਸੀ ਮਤ ਵਾਲਿਆਂ ਦੀ ਪਰਚਾਰੀ ਹੋਈ ਹੈ। ਜਦੋਂ ਇਤਿਹਾਸਕ ਹਵਾਲਾ ਸਪਸ਼ਟ ਹੈ ਕਿ ਗੁਰਦੇਵ ਪਿਤਾ ਜੀ ਨੇ 'ਰਾਮ ਸਰ' ਦੇ ਕਿਨਾਰੇ ਤੇ ਸਮਗਰ ਸੁਖਮਨੀ ਉਚਾਰਨ ਕੀਤੀ, ਫਿਰ ਅਜਿਹੇ ਕਚੇ ਅਤੇ ਮਨਘੜਤ ਵੀਚਾਰਾਂ ਨੂੰ ਕਿਹੜਾ ਸਿੱਖ ਸਵੀਕਾਰ ਕਰੇਗਾ?

ਆਪ ਨੂੰ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਵਲੋਂ "ਦੋਹਿਤਾ ਬਾਣੀ ਕਾ ਬੋਹਥਾ" ਵਾਲੀ ਬਖ਼ਸ਼ਿਸ਼ ਬਾਲ ਅਵਸਥਾ ਵਿਚ ਹੀ ਪ੍ਰਾਪਤ ਹੋ ਚੁੱਕੀ ਸੀ, ਫਿਰ ਭੱਟਾਂ ਦਾ ਕਥਨ ਹੈ- "ਗੁਰੁ ਅਰਜੁਨੁ ਪਰਤਖੵ ਹਰਿ" ਅਤੇ "ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ" (ਪੰਨਾ ੧੨੬੪) ਵਾਲੇ ਪਾਵਨ ਵਾਕ ਹੁੰਦਿਆਂ ਇਸ ਗੱਲ ਨੂੰ ਕੌਣ ਮੰਨੇਗਾ ਕਿ ਅੰਤਲੀਆਂ ਅਸਟਪਦੀਆਂ ਰਚਨ ਦੀ ਸ਼ਕਤੀ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਪਰਦਾਨ ਕੀਤੀ। ਇਹ ਮਨਘੜਤ ਕਥਨ ਗੁਰੂ ਪਾਤਿਸ਼ਾਹ ਜੀ ਨੂੰ ਛੁਟਿਆਣ ਵਾਲਾ ਹੈ, ਜੋ ਗੁਰਮਤਿ ਕਸਵੱਟੀ ਤੇ ਪੂਰਾ ਨਹੀਂ ਉਤਰਦਾ।



# ਬ੍ਰਹਮ ਦਾ ਸੰਕਲਪ

'ਬ੍ਰਹਮ' ਸ਼ਬਦ 'ਬ੍ਰਿਹ ਧਾਤੁ' ਤੋਂ ਬਣਿਆ ਹੈ ਜਿਸ ਦੇ ਅਰਥ ਹਨ-ਵਧਣਾ। ਬ੍ਰਹਮ ਤੋਂ ਭਾਵ ਹੈ ਸਭ ਤੋਂ ਅਧਿਕ ਵਧਿਆ ਹੋਇਆ ਕਰਤਾਰ, ਜਗਤ-ਨਾਥ, ਪਰਮਾਤਮਾ। 'ਬ੍ਰਹਮ' ਦੇ ਅਰਥ 'ਬ੍ਰਾਹਮਣ' ਤੇ ਬ੍ਰਹਮਾ ਭੀ ਹਨ। ਜਿਵੇਂ:-

"ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ" (ਪੰਨਾ ੨੫੮) ਭਾਵ ਬ੍ਰਾਹਮਣ ਉਹ ਹੈ ਜੋ ਬ੍ਰਹਮ ਕਰਤਾਰ ਨੂੰ ਜਾਣੇ। ਬ੍ਰਹਮ ਦੀ ਕੋਈ ਮੂਰਤਿ, ਕੋਈ ਅਕਾਰ ਨਹੀਂ। ਉਹ ਜਨਮ ਮਰਨ ਦੇ ਬੰਧਨਾਂ ਤੋਂ ਉਪਰ ਹੈ। ਬ੍ਰਹਮ, ਸ੍ਰਿਸ਼ਟੀ ਰਚਨਾ ਦਾ ਕਾਰਨ ਹੈ ਪਰ ਆਪ ਉਹ 'ਸੈਭੰ' ਹੈ। ਉਹ ਸਰਬ ਵਿਆਪਕ ਹੈ।

'ਬ੍ਰਹਮ' ਅਪਾਰ ਤੇ ਅਨੰਤ ਹੈ। ਜੀਵ ਆਤਮ ਉਸ ਦਾ ਥਾਹ ਨਹੀਂ ਪਾ ਸਕਦਾ। ਉਹ ਮਾਇਆ ਅਤੇ ਇਸ ਦੇ ਪ੍ਰਭਾਵਾਂ ਤੋਂ ਨਿਰਲੇਪ ਹੈ, ਸਾਰੀ ਸ੍ਰਿਸ਼ਟੀ ਬ੍ਰਹਮ ਦੇ ਭੈ ਵਿਚ ਹੈ ਪਰ ਬ੍ਰਹਮ ਨਿਰਭਉ ਹੈ। ਅਸੀਂ ਉਸ ਬ੍ਰਹਮ ਨੂੰ ਕਥਨ ਨਹੀਂ ਕਰ ਸਕਦੇ, ਦੇਖ ਨਹੀਂ ਸਕਦੇ, ਕੇਵਲ ਅਨੁਭਵ ਕਰ ਸਕਦੇ ਹਾਂ। ਉਹ ਸੀ, ਹੈ ਅਤੇ ਰਹੇਗਾ। ਬ੍ਰਹਮ ਚੇਤਨ ਹੈ, ਪਰਮ-ਅਨੰਦ ਹੈ, ਗਿਆਨ ਹੈ। ਮੂਲ ਮੰਤਰ ਵਿਚ ਬ੍ਰਹਮ ਨੂੰ ਰੂਪਾਂਤਰ ਕੀਤਾ ਗਿਆ ਹੈ।

ਗੁਰਬਾਣੀ ਦੁਆਰਾ ਸਾਨੂੰ ਇਹ ਗਿਆਨ ਪ੍ਰਾਪਤ ਹੁੰਦਾ ਹੈ ਕਿ ਬ੍ਰਹਮ ਸਰਗੁਣ ਰੂਪ ਵੀ ਹੈ। ਉਹ ਅੰਤਰਜਾਮੀ ਕਰਤਾ, ਧਰਤਾ ਤੇ ਹਰਤਾ ਵੀ ਹੈ। ਬ੍ਰਹਮ ਹੀ ਸ੍ਰਿਸ਼ਟੀ ਦਾ ਕਰਤਾ ਪੁਰਖ ਹੈ ਜਿਸ ਨੇ ਇਸ ਨੂੰ ਹੋਂਦ ਵਿਚ ਲਿਆਂਦਾ। ਜਦੋਂ ਬ੍ਰਹਮ ਦੀ ਇਛਾ ਹੋਵੇ ਤਾਂ ਪ੍ਰਕਿਰਤੀ ਹੋਂਦ ਵਿੱਚ ਆਉਂਦੀ ਹੈ:-

**ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥....**

ਸੰਸਾਰ ਦਾ ਸਾਰਾ ਪ੍ਰਬੰਧ ਉਸ ਬ੍ਰਹਮ ਦੇ ਹੁਕਮ ਅੰਦਰ ਚਲ ਰਿਹਾ ਹੈ, ਉਸ ਤੋਂ ਅਡਰੀ ਕੋਈ ਸ਼ਕਤੀ ਨਹੀਂ ਹੈ। ਬ੍ਰਹਮ, ਪਰਕਿਰਤੀ ਵਿਚ ਸਮਾਏ ਹੋਣ ਦੇ ਬਾਵਜੂਦ ਵੀ ਇਸ ਤੋਂ ਨਿਰਲੇਪ ਹੈ। ਬ੍ਰਹਮ ਸ਼ਬਦ ਹੈ, ਨਾਮ ਹੈ, ਜਿਸ ਨੂੰ ਕੇਵਲ ਅਨੁਭਵ ਕੀਤਾ ਜਾ ਸਕਦਾ ਹੈ। ਉਹ ਥਾਪਿਆ ਨਹੀਂ ਜਾ ਸਕਦਾ, ਨਾ ਹੀ ਕਿਸੇ ਤੋਂ ਬਣਾਇਆ ਜਾ ਸਕਦਾ ਹੈ, ਉਹ 'ਸੈਭੰ' ਹੈ। ਹਰੀ ਤੋਂ ਬਿਨਾ ਹੋਰ ਕੁਝ ਨਾ ਦੇਖਣਾ ਹੀ ਤੱਤ ਬ੍ਰਹਮ ਦੇ ਦਰਸ਼ਨ ਹਨ। ਬ੍ਰਹਮ, ਆਤਮਾਵਾਂ ਦੀਆਂ ਬਦਲਦੀਆਂ ਤੇ ਦਿਸਦੀਆਂ ਹਾਲਤਾਂ ਦਾ ਨਿਰੰਤਰ ਸਾਖੀ ਹੋਂਦੇ ਹੋਇਆਂ ਵੀ ਨਿਰਲੇਪ ਹੈ:-

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਨੀਐ ॥**

**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਨੀਐ ॥**

**[ਪੰਨਾ ੮੪੬**

ਜਦੋਂ ਅਸੀਂ ਮੰਨਦੇ ਹਾਂ ਕਿ ਨਿਰਗੁਣ ਭੀ ਓਹੀ ਹੈ ਤੇ ਸਰਗੁਣ ਭੀ ਓਹੀ, ਰਾਮ ਭੀ ਓਹੀ ਹੈ ਰਹੀਮ ਭੀ ਓਹੀ, ਸਾਰੇ ਅਵਤਾਰ ਭੀ ਅਸੀਂ ਪਰਮੇਸ਼ਰ ਦੇ ਕਿਰਤਮ ਮੰਨਦੇ ਹਾਂ ਅਤੇ ਸਭ ਵਿਚ ਓਹੀ ਬਿਰਾਜ ਰਿਹਾ ਹੈ, ਫਿਰ ਕੀ ਕਾਰਣ ਹੈ ਕਿ ਅਸੀਂ ਇਸ ਬ੍ਰਹਮ ਨੂੰ ਛੱਡ ਕੇ ਵੱਖ ਵੱਖ ਸਰੀਰਾਂ ਤੇ ਸੂਰਤਾਂ, ਮੂਰਤਾਂ ਨੂੰ ਬ੍ਰਹਮ ਤੇ ਪਰਮੇਸ਼ਰ ਬਣਾਈ ਫਿਰਦੇ ਹਾਂ? ਗੁਰਬਾਣੀ ਵਿਚ ਇਹ ਨਿਰਣਾ ਮੌਜੂਦ ਹੈ:-

**ਸੂਖਮ ਅਸਥੂਲ ਸਗਲ ਭਗਵਾਨ ॥**
**ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥** **[ਪੰਨਾ ੨੯੯**

ਲੋੜ ਤਾਂ ਬਿਬੇਕ ਬੁੱਧੀ ਤੇ ਗਿਆਨ ਚਖ਼ਸ਼ੂਆਂ ਦੀ ਹੈ, ਜਦੋਂ ਬਿਅੰਨ ਅੱਖਾਂ ਮਿਲ ਜਾਣ ਤਾਂ ਜਿਧਰ ਨਜ਼ਰ ਮਾਰੋਗੇ ਉਧਰ ਖ਼ੁਦਾ ਹੀ ਖ਼ੁੱਦਾਅ ਦਿਸੇਗਾ, ਖ਼ੁੱਦਾਅ ਤੋਂ ਜੁਦਾਅ ਕੋਈ ਵਸਤੂ ਨਹੀਂ ਦਿਸੇਗੀ, 'ਆਦਿ ਅੰਤ ਏਕੈ ਅਵਤਾਰਾ' ਹੀ ਦਿਸੇਗਾ। ਗੁਰਬਾਣੀ ਦਾ ਫ਼ੁਰਮਾਨ ਹੈ:-

**੧. ਨਗਰ ਮਹਿ ਆਪਿ ਬਾਹਰਿ ਫੁਨਿ ਆਪਨ,**
**ਪ੍ਰਭ ਮੇਰੇ ਕੋ ਸਗਲ ਬਸੇਰਾ ॥**
**ਆਪੇ ਹੀ ਰਾਜਨ ਆਪੇ ਹੀ ਰਾਇਆ,**
**ਕਹ ਕਹ ਠਾਕੁਰੁ, ਕਹ ਕਹ ਚੇਰਾ ॥੧॥**
**ਕਾ ਕਉ ਦੁਰਾਉ ਕਾ ਸਿਉ ਬਲਬੰਚਾ,**
**ਜਹ ਜਹ ਪੇਖਉ ਤਹ ਤਹ ਨੇਰਾ ॥**
**ਸਾਧ ਮੂਰਤਿ ਗੁਰ ਭੇਟਿਓ ਨਾਨਕ,**
**ਮਿਲ ਸਾਗਰ ਬੂੰਦ ਨਹੀ ਅਨਹੇਰਾ ॥** **[ਪੰਨਾ ੮੨੭**

**੨. ਗੁਰਿ ਕਹਿਆ ਅਵਰੁ ਨਹੀ ਦੂਜਾ ॥**
**ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥** **[ਪੰਨਾ ੨੨੫**

ਪਰਮਾਤਮਾ ਜਾਂ ਪਾਰਬ੍ਰਹਮ ਸ਼ਕਤੀ ਤੇ ਜੋਤਿ ਨੂੰ ਸਭ ਤੋਂ ਪਹਿਲਾਂ ਆਪਣੀ ਆਤਮਾ ਅੰਦਰ ਦੇਖਣਾ, ਇਸ ਦਾ ਅਵਾਹਨ ਤੇ ਪੂਜਨ ਕਰਨਾ ਚਾਹੀਦਾ ਹੈ, ਨਾ ਕਿ ਕਿਧਰੇ ਬਾਹਰਵਾਰ। ਭਗਤ ਰਾਮਾ ਨੰਦ ਜੀ ਜੋ ਰਾਮਾਨੁਜ ਦੇ ਫ਼ਿਰਕੇ ਵਿਚੋਂ ਸਨ, ਖਾਣ-ਪੀਣ ਅਤੇ ਜਾਤ-ਪਾਤ ਦੇ ਬੰਧਨਾਂ ਨੂੰ ਤਿਆਗ ਕੇ ਵੈਰਾਗੀਆਂ ਦੇ ਫ਼ਿਰਕੇ ਦੇ ਬਾਨੀ ਹੋਏ ਹੋਏ ਹਨ, ਬਸੰਤ ਰਾਗ ਵਿਚ 'ਬ੍ਰਹਮ' ਬਾਰੇ ਅਤਿ ਸੁੰਦਰ ਵੀਚਾਰ ਪ੍ਰਤਿਪਾਦਤ ਕੀਤੇ ਹਨ:-

**...ਪੂਜਨ ਚਾਲੀ ਬ੍ਰਹਮ ਠਾਇ ॥**
**ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ ॥੧॥**
**ਜਹਾ ਜਾਈਐ ਤਾ ਜਲ ਪਖਾਨ ॥**

**ਤੂ ਪੂਰਿ ਰਹਿਓ ਹੈ ਸਭ ਸਮਾਨ ॥**
**ਬੇਦ ਪੁਰਾਨ ਸਭ ਦੇਖੇ ਜੋਇ ॥**
**ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥**

ਅੰਤ ਵਿੱਚ "ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥" (ਪੰਨਾ ੧੧੯੫) ਦਾ ਉਲੇਖ ਕਰਕੇ ਬ੍ਰਹਮ ਬਾਰੇ ਪਏ ਸਾਰੇ ਭਰਮ-ਭੁਲੇਖਿਆਂ ਨੂੰ ਦੂਰ ਕਰ ਦਿੱਤਾ ਹੈ। ਅੰਤਰ ਆਤਮੇ ਬ੍ਰਹਮ ਨੂੰ ਅਨੁਭਵ ਕਰਨ ਦੀ ਇਹ ਅਧਿਆਤਮਿਕ ਅਵਸਥਾ ਅਤਿ ਅਨੂਠੀ ਅਤੇ ਸੁਖਦਾਈ ਹੈ।

ਬ੍ਰਹਮ ਅਵਸਥਾ ਵਿਚ ਵਿਚਰ ਰਹਿਆ ਜਗਿਆਸੂ ਆਪਣੀ ਸੁਰਤਿ ਅੰਦਰ ਇਕ ਅਜਿਹਾ ਅਹਿਸਾਸ ਤੇ ਵਿਗਾਸ ਮਹਿਸੂਸ ਕਰ ਰਹਿਆ ਹੁੰਦਾ ਹੈ ਜਿਸ ਨੂੰ ਉਸ ਰੂਪ ਵਿਚ ਬਿਆਨ ਕਰਕੇ ਦੂਜੇ ਤਾਈ ਦਰਸਾਉਣਾ ਅਸੰਭਵ ਹੁੰਦਾ ਹੈ। ਇਸੇ ਰਸ ਬਾਰੇ ਹੀ ਭਗਤ ਕਬੀਰ ਜੀ ਦੇ ਬਚਨ- "ਕਹੁ ਕਬੀਰ ਗੂੰਗੈ ਗੁੜ ਖਾਇਆ, ਪੂਛੇ ਤੇ ਕਿਆ ਕਹੀਐ" (ਪੰਨਾ ੩੩੪) ਅਥਵਾ ਗੁਰਵਾਕ ਹਨ:-

**ਸੋ ਜਾਨੈ ਜਿਨਿ ਚਾਖਿਆ ਹਰਿਨਾਮੁ ਅਮੋਲਾ ॥**
**ਕੀਮਤਿ ਕਹੀ ਨ ਜਾਈਐ, ਕਿਆ ਕਹਿ ਮੁਖਿ ਬੋਲਾ॥**
**[ਪੰਨਾ ੮੦੮**

ਬ੍ਰਹਮ ਦੀ ਸੋਝੀ ਨਾ ਆਉਣ ਦਾ ਵੱਡਾ ਕਾਰਨ ਇਹ ਹੈ ਕਿ ਜੀਵ ਦਾ ਸਬੰਧ ਅਗਿਆਨ ਨਾਲ ਬਣਿਆ ਹੋਇਆ ਹੈ ਜਿਸ ਕਰਕੇ ਇਹ ਅਨਾਤਮਾ ਨਾਲ ਬਝ ਗਿਆ ਹੈ। ਆਤਮਾ ਅਤੇ ਅਨਾਤਮਾ ਵਿਚਕਾਰ ਵਿਵੇਕ ਕਰ ਲੈਣ ਨਾਲ ਗਿਆਨ-ਪ੍ਰਕਾਸ਼ ਦੀ ਜੋਤਿ ਜਗ ਪੈਂਦੀ ਹੈ, ਜੋ ਅਗਿਆਨਤਾ ਦੀਆਂ ਜੜ੍ਹਾਂ ਸਾੜ ਦਿੰਦੀ ਹੈ। ਪਰਮ ਤੱਤ ਦੀ ਵਾਸਤਵਿਕਤਾ ਅਸੀਂ ਆਪਣੀਆਂ ਅਧਿਆਤਮਿਕ ਅੱਖਾਂ ਨਾਲ ਹੀ ਵੇਖ ਸਕਦੇ ਹਾਂ, ਦੂਜਿਆਂ ਦੀਆਂ ਅੱਖਾਂ ਨਾਲ ਕੁਝ ਨਹੀਂ ਦਿਸ ਸਕਦਾ। ਇਕ ਵਿਸ਼ੇਸ਼ ਗੱਲ ਗ੍ਰਹਿਣ ਕਰਨ ਵਾਲੀ ਇਹ ਹੈ ਕਿ ਬੰਧਨਾਂ ਤੋਂ ਛੁਟਕਾਰਾ ਜਾਂ ਦ੍ਵੈਤ ਤੋਂ ਨਿਕਾਸ ਕੇਵਲ 'ਬ੍ਰਹਮ' ਸ਼ਬਦ ਦੇ ਉਚਾਰਨ ਨਾਲ ਨਹੀਂ ਹੋਣਾ, 'ਬ੍ਰਹਮ' ਨੂੰ ਅਨੁਭਵ ਕਰਨ ਨਾਲ ਹੋਣਾ ਹੈ। ਸੁਖਮਨੀ ਬਾਣੀ ਵਿਚ 'ਬ੍ਰਹਮ ਦਾ ਸੰਕਲਪ' ਉਜਾਗਰ ਕਰਨ ਲਈ ਹੇਠ ਲਿਖੀਆਂ ਪੰਕਤੀਆਂ ਤੋਂ ਸੁੰਦਰ ਸੇਧ ਮਿਲਦੀ ਹੈ:-

**ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥**
**ਏਕਹਿ ਆਪਿ, ਨਹੀ ਕਛੁ ਭਰਮੁ ॥ [ਪੰਨਾ ੨੯੪**

ਜਿਸ ਮਨੁੱਖ ਦੇ ਮਨ ਚੋਂ ਸਾਧਸੰਗ ਦੁਆਰਾ ਅਹੰਕਾਰ ਦਾ ਅਭਾਵ ਹੋ ਜਾਂਦਾ ਹੈ ਉਸ ਦੇ ਅੰਤਰ ਬ੍ਰਹਮ-ਬਿਰਤੀ ਦਾ ਪ੍ਰਕਾਸ਼ ਹੋ ਜਾਂਦਾ ਹੈ:-

**ਸਗਲ ਪੁਰਖ ਮਹਿ, ਪੁਰਖੁ ਪ੍ਰਧਾਨੁ ॥**
**ਸਾਧ ਸੰਗਿ, ਜਾ ਕਾ ਮਿਟੈ ਅਭਿਮਾਨੁ ॥**

ਆਪਸ ਕਉ ਜੋ ਜਾਣੈ ਨੀਚਾ ॥
ਸੋਊ ਗਨੀਐ ਸਭ ਤੇ ਊਚਾ॥
ਜਾ ਕਾ ਮਨੁ, ਹੋਇ ਸਗਲ ਕੀ ਰੀਨਾ ॥
ਹਰਿ ਹਰਿ ਨਾਮੁ, ਤਿਨਿ ਘਟਿ ਘਟਿ ਚੀਨਾ ॥
ਮਨ ਅਪੁਨੇ ਤੇ, ਬੁਰਾ ਮਿਟਾਨਾ॥
ਪੇਖੈ, ਸਗਲ ਸ੍ਰਿਸਟਿ ਸਾਜਨਾ॥
ਸੂਖ ਦੂਖ ਜਨ ਸਮ ਦ੍ਰਿਸਟੇਤਾ ॥
ਨਾਨਕ, ਪਾਪ ਪੁੰਨ ਨਹੀ ਲੇਪਾ॥

'ਬ੍ਰਹਮ' ਦੀ ਪਛਾਣ 'ਬ੍ਰਹਮ-ਗਿਆਨੀ' ਦੀ ਜੀਵਨ ਕਿਰਿਆ ਚੋਂ ਪਰਤੱਖ ਰੂਪ ਵਿਚ ਵੇਖੀ ਜਾ ਸਕਦੀ ਹੈ। 'ਨਹ ਕਿਛੁ ਜਨਮੈ, ਨਹ ਕਿਛੁ ਮਰੈ॥ ਆਪਨ ਚਲਿਤੁ, ਆਪ ਹੀ ਕਰੈ' (ਪੰਨਾ ੨੮੧) ਇਕ ਬ੍ਰਹਮ-ਦ੍ਰਿਸ਼ਟੀ ਦੇ ਦਰਸ਼ਨ ਹਨ।

ਬ੍ਰਹਮ ਜੋਤਿ ਦੇ ਦਰਸ਼ਕ ਅੰਦਰ ਕੋਈ ਜਾਤ-ਪਾਤ, ਕੁਲ-ਪਰਵਾਰ ਦੇ ਸਿਧਾਂਤ ਨਹੀਂ ਹੁੰਦੇ। ਉਹ ਕਿਸੇ ਰੂਪ ਰੰਗ ਤੇ ਰੇਖ ਭੇਖ ਨਾਲ ਆਪਣਾ ਲਗਾਉ ਨਹੀਂ ਰਖਦਾ। ਉਹ ਸੁਯੋਗਤਾ ਅਤੇ ਅਯੋਗਤਾ ਤੋਂ ਉਪਰ ਰਹਿੰਦਾ ਹੈ। ਉਸ ਦਾ ਇੰਦਰਿਆਂ ਉਤੇ ਪੂਰਾ ਵਸੀਕਾਰ ਹੁੰਦਾ ਹੈ। ਉਹ ਇੰਦਰੇ-ਗੋਚਰ ਪਦਾਰਥਾਂ ਤੋਂ ਪਰੇ ਹੁੰਦਾ ਹੈ। ਜਦੋਂ ਗੁਰਮਤਿ ਵੀਚਾਰ ਦੁਆਰਾ ਇਸ ਗਲ ਦੀ ਸੋਝੀ ਆ ਜਾਂਦੀ ਹੈ ਕਿ ਜੀਵਾਤਮਾ ਵਿਚ ਹਰੀ ਹੈ ਅਤੇ ਹਰੀ ਵਿਚ ਜੀਵਾਤਮਾ ਰਹਿੰਦਾ ਹੈ ਤਾਂ ਦ੍ਰਿਸ਼ਟੀ ਵਿਚ ਪਰਿਵਰਤਨ ਆ ਜਾਂਦਾ ਹੈ। ਫਿਰ ਤਾਂ ਸਜਣ ਤੇ ਦੁਸ਼ਮਨ ਵਿਚ ਕੋਈ ਭੇਦ ਨਹੀਂ ਦਿਸਦਾ, ਉਹ ਜੋ ਕੁਝ ਬੋਲਦਾ ਹੈ ਸਭ ਬ੍ਰਹਮ-ਗਿਆਨ ਦਾ ਰੂਪ ਹੁੰਦਾ ਹੈ। ਉਸ ਦਾ ਵੇਖਣਾ ਧਿਆਨ ਰੂਪ ਅਤੇ ਸੁਣਨਾ ਨਿਰੋਲ ਨਾਮ ਹੀ ਹੁੰਦਾ ਹੈ। ਪਰ ਅਜਿਹੀ ਪਕਿਆਈ ਉਨ੍ਹਾਂ ਅੰਦਰ ਹੀ ਟਿਕਦੀ ਹੈ ਜਿਨ੍ਹਾਂ ਉਤੇ ਪਰਮੇਸ਼ਰ ਦੀ ਦਇਆ ਮਿਹਰ ਹੁੰਦੀ ਹੈ। ਉਨ੍ਹਾਂ ਦਾ ਸਹਜ ਵਿਚ ਹੀ ਰੋਣਾ ਤੇ ਸਹਜ ਵਿਚ ਹੀ ਹਸਣਾ ਹੁੰਦਾ ਹੈ। ਓਹ ਜਦੋਂ ਸੰਸਾਰ ਦੇ ਰਸਾਂ ਵਲੋਂ ਉਪਰਾਮ ਹੁੰਦੇ ਹਨ ਤਾਂ ਕੁਦਰਤੀ ਤੌਰ ਤੇ ਹੁੰਦੇ ਹਨ, ਹੱਠ ਨਾਲ ਨਹੀਂ। ਓਹ ਕੁਦਰਤੀ ਹੱਦ ਟੱਪ ਕੇ ਸੰਸਾਰ ਨੂੰ ਨਹੀਂ ਛੱਡਦੇ, ਉਹ ਕੰਵਲ ਫੁਲ ਵਾਂਗੂੰ ਅਲੇਪ ਰਹਿੰਦੇ ਹਨ। ਭਾਵ ਖੁਸ਼ੀ ਗ਼ਮੀ ਵਿਚ ਇਕੋ ਜਿਹੇ ਰਹਿੰਦੇ ਹਨ ਜਿਵੇਂ 'ਸੁਖਮਨੀ' ਬਾਣੀ ਵਿੱਚ ਅੰਕਿਤ ਹੈ:-

ਤੈਸਾ ਹਰਖੁ, ਤੈਸਾ ਉਸੁ ਸੋਗੁ ॥
ਸਦਾ ਅਨੰਦੁ, ਤਹ ਨਹੀ ਬਿਓਗੁ॥
ਤੈਸਾ ਸੁਵਰਨੁ, ਤੈਸੀ ਉਸੁ ਮਾਟੀ॥
ਤੈਸਾ ਅੰਮ੍ਰਿਤੁ, ਤੈਸੀ ਬਿਖੁ ਖਾਟੀ॥
ਤੈਸਾ ਮਾਨੁ, ਤੈਸਾ ਅਭਿਮਾਨੁ॥

**ਤੈਸਾ ਰੰਕੁ, ਤੈਸਾ ਰਾਜਾਨੁ ॥** **[ਪੰਨਾ ੨੭੫**

ਕਿਸੇ ਚੀਜ਼ ਨੂੰ ਪ੍ਰਕਾਸ਼ਮਾਨ ਕਰਨ ਨਾਲ ਬ੍ਰਹਮ ਦਾ ਆਪਣਾ ਕੁਝ ਨਹੀਂ ਵਿਗੜਦਾ ਅਤੇ ਨਾ ਕੁਝ ਬਦਲਦਾ ਹੈ। ਜਿਵੇਂ ਦੀਵੇ ਦੇ ਚਾਨਣ ਵਿੱਚ ਭਾਵੇਂ ਕੋਈ ਜੂਆ ਖੇਡੇ, ਕੋਈ ਸ਼ਰਾਬ ਪੀਵੇ, ਕੋਈ ਵਿਸ਼ੇ ਭੋਗ ਕਰੇ, ਭਾਵੇਂ ਧਾਰਮਿਕ ਗ੍ਰੰਥਾਂ ਦਾ ਪਾਠ ਕਰੇ, ਕੋਈ ਨਿਰਵਿਕਲਪ ਸਮਾਧੀ ਲਾ ਲਵੇ, ਉਹ ਸਭ ਨੂੰ ਪ੍ਰਕਾਸ਼ ਦਿੰਦਾ ਹੋਇਆ ਆਪ ਸ਼ਰਾਬੀ, ਵਿਸ਼ੇਗਾਮੀ, ਭਗਤ ਜਾਂ ਸਾਧੂ ਨਹੀਂ ਹੋ ਜਾਂਦਾ, ਤਿਵੇਂ ਬ੍ਰਹਮ-ਦਰਸ਼ੀ ਪੁਰਸ਼ ਸਭ ਹਾਲਤਾਂ ਵਿੱਚ ਨਿਰਲੇਪ ਰਹਿੰਦਾ ਹੈ।

ਪੁਰਸ਼ ਤੇ ਪ੍ਰਕਿਰਤੀ ਸਭ ਬ੍ਰਹਮ ਦੇ ਹੀ ਸਾਜੇ ਹੋਏ ਹਨ। ਜਿਤਨਾ ਸ਼ਬਦ, ਸੁਰਤਿ ਤੇ ਧੁਨੀ ਹੈ ਸਭ ਉਸ ਬ੍ਰਹਮ ਦੀ ਹੈ, ਬ੍ਰਹਮਦਰਸ਼ੀ ਨੂੰ ਹਰ ਪਾਸੇ ਇਕ ਦਾ ਜਾਪ ਹੀ ਸੁਣਾਈ ਦਿੰਦਾ ਹੈ:-

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ॥**
**ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** **[ਪੰਨਾ ੧੨੬੫**

ਰਜੋ, ਤਮੋ, ਸਤੋ ਵਿੱਚ ਫਸੇ ਹੋਏ ਜੀਵ ਨੂੰ ਬ੍ਰਹਮ ਦਾ ਪ੍ਰਕਾਸ਼ ਪ੍ਰਤੀਤ ਨਹੀਂ ਹੁੰਦਾ। ਤੁਰੀਆ, ਜੋ ਆਤਮ ਅਨੰਦ ਦੀ ਇਕ ਰਸ ਰਹਿਣ ਵਾਲੀ ਚੇਤਨ ਅਵਸਥਾ ਹੈ, ਉਸ ਵਿਚ "ਸਭੁ ਕਰਤਾ ਸਭੁ ਭੁਗਤਾ ॥੧॥ਰਹਾਉ॥ ਸੁਨਤੋ ਕਰਤਾ ਪੇਖਤ ਕਰਤਾ॥ ਅਦ੍ਰਿਸਟੋ ਕਰਤਾ॥ ਦ੍ਰਿਸਟੋ ਕਰਤਾ" ਭਾਵ "ਘਟਿ ਘਟਿ ਵਾਸੀ ਸਰਬ ਨਿਵਾਸੀ" ਪ੍ਰਭੂ ਦਾ ਹਰ ਥਾਂ ਤੇ ਦਰਸ਼ਨ-ਦੀਦਾਰ ਹੁੰਦਾ ਹੈ:-

**ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ,**
**ਸਭ ਘਟਿ ਘਟਿ ਰਾਮੁ ਰਵੀਜੈ ॥** **[ਪੰਨਾ ੧੩੨੬**

ਗੁਰਮਤਿ ਅਨੁਸਾਰ ਮਾਇਆ, ਪ੍ਰਕਿਰਤੀ ਤੇ ਜੀਵ ਅਨਾਦੀ ਨਹੀਂ ਸਗੋਂ ਬ੍ਰਹਮ ਦੇ ਰਚੇ ਹੋਏ ਹਨ। ਜੇ ਅਨਾਦੀ ਮੰਨੀਏ ਤਾਂ ਬ੍ਰਹਮ ਨੂੰ ਸਰਬ ਸ਼ਕਤੀਮਾਨ ਨਹੀਂ ਕਹਿਆ ਜਾ ਸਕਦਾ। ਇਸ ਤਰ੍ਹਾਂ, ਬ੍ਰਹਮ ਦਾ ਦਰਜਾ ਘੁਮਿਆਰ ਵਾਲਾ ਰਹਿ ਜਾਂਦਾ ਹੈ। ਜੇ ਮਿਟੀ ਹੋਵੇ ਤਾਂ ਭਾਂਡੇ ਘੜ ਸਕਦਾ ਹੈ, ਐਂਵੇ ਨਹੀਂ। ਇਸੇ ਤਰ੍ਹਾਂ ਬ੍ਰਹਮ ਭੀ ਪ੍ਰਕਿਰਤੀ ਤੇ ਜੀਵ ਬਿਨਾਂ ਸੰਸਾਰ ਨਹੀਂ ਰਚ ਸਕਦਾ। ਗੁਰਮਤਿ ਵੀਚਾਰਧਾਰਾ ਅਨੁਸਾਰ ਕੇਵਲ 'ਬ੍ਰਹਮ' ਹੀ ਅਨਾਦੀ ਹੈ, ਜੀਵ ਤੇ ਪ੍ਰਕਿਰਤੀ ਦੋਵੇਂ ਬ੍ਰਹਮ ਤੋਂ ਹੋਂਦ ਵਿੱਚ ਆਏ ਹਨ। ਇਸ ਸ਼ੰਕੇ ਨੂੰ ਭਗਤ ਨਾਮਦੇਵ ਜੀ ਦੇ ਵਾਕ ਇਉਂ ਦੂਰ ਕਰਦੇ ਹਨ:-

**ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ॥੧॥**
**ਸਭ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥**
**ਗੋਬਿੰਦ ਬਿਨੁ ਨਹੀ ਕੋਈ ॥....** **[ਪੰਨਾ ੪੮੫**

ਜੜ੍ਹ-ਮੂਰਤਿ ਦੇ ਪੁਜਾਰੀ, ਜੀਵਤ-ਬ੍ਰਹਮ ਦੇ ਦਰਸ਼ਨ ਤੋਂ ਕੋਰੇ ਹਨ। ਜੀਵ ਦੇਹੀ ਨਹੀਂ, ਦੇਹੀ ਅੰਦਰ ਵਸਦੀ ਆਤਮਾ ਹੀ 'ਬ੍ਰਹਮ' ਹੈ। ਜਿਤਨਾ ਚਿਰ

ਪਾਣੀ ਘੜੇ ਵਿਚ ਵਖ ਪ੍ਰਤੀਤ ਦੇਂਦਾ ਹੈ, ਓਦੋਂ ਤੱਕ ਸੁਰਤਿ ਦੀ ਵਖੇਪਤਾ ਹੈ, ਜਦੋਂ ਘੜੇ ਦਾ ਪਾਣੀ ਮੁੜ ਸਮੁੰਦਰ ਵਿਚ ਪਾ ਦੇਈਏ ਤਾਂ ਵਸਤੂ ਵਿੱਚ ਵਸਤੂ ਮਿਲ ਜਾਂਦੀ ਹੈ, ਕੋਈ ਭਿੰਨ ਭੇਦ ਨਹੀਂ ਰਹਿੰਦਾ। ਇਸੇ ਤਰ੍ਹਾਂ ਜੀਵ ਭੀ ਆਪਣੀ ਖ਼ੁਦੀ ਮਿਟਾਅ ਕੇ ਖ਼ੁੱਦਾਅ ਵਿੱਚ ਲੀਨ ਹੋ ਸਕਦਾ ਹੈ। ਗੁਰਵਾਕ ਹਨ:-

**ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ, ਉਸਤਤਿ, ਕਰਨੈ ਜੋਗੁ॥ [ਪੰਨਾ ੨੬੦**

ਸਰੀਰ ਦੀ ਖ਼ੁਦੀ ਵਿਚ ਫਸੇ ਜੀਵ ਨੂੰ 'ਅਹੰ ਬ੍ਰਹਮ ਅਸਮੀ' ਆਖਣਾ ਸੋਭਦਾ ਹੀ ਨਹੀਂ। ਜੀਵ ਨੂੰ ਆਪਣਾ ਆਦਰਸ਼ ਚੇਤੇ ਰਖਣਾ ਚਾਹੀਦਾ ਹੈ:-

**ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥ [ਪੰਨਾ ੪੪੧**

'ਬ੍ਰਹਮ' ਦਾ ਨਿਵਾਸ ਕਿਥੇ ਹੈ? ਸੁਖਮਨੀ ਬਾਣੀ ਵਿੱਚ ਅੰਕਿਤ ਹੈ:-

**ਸਗਲ ਸਮਗ੍ਰੀ ਜਾ ਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ॥**
**ਆਵਨ ਜਾਨੁ ਇਕੁ ਖੇਲੁ ਬਨਾਇਆ ॥**
**ਆਗਿਆਕਾਰੀ ਕੀਨੀ ਮਾਇਆ ॥**
**ਸਭ ਕੈ ਮਧਿ ਅਲਿਪਤੋ ਰਹੈ ॥**
**ਜੋ ਕਿਛੁ ਕਹਣਾ ਸੁ ਆਪੇ ਕਹੈ ॥**

ਬ੍ਰਹਮ ਨੂੰ ਨਿਸਚੇ ਕਰਨਾ ਹੀ ਅਪ੍ਰੋਕਸ਼ ਗਿਆਨ ਹੈ:-

**ਸਹਸ ਘਟਾ ਮਹਿ ਏਕੁ ਅਕਾਸੁ ॥**
**ਘਟ ਫੂਟੇ ਤੇ ਓਹੀ ਪ੍ਰਗਾਸੁ ॥** [ਪੰਨਾ ੭੩੬

ਇਹ ਦ੍ਰਿਸ਼ਟਮਾਨ ਪਸਾਰਾ ਸਭ ਬ੍ਰਹਮ ਲੀਲਾ ਹੈ:-

**ੳ) ਬ੍ਰਹਮੁ ਪਸਰਿਆ ਬ੍ਰਹਮ ਲੀਲਾ,**
**ਗੋਵਿੰਦ ਗੁਣ ਨਿਧਿ ਜਨਿ ਕਹਿਆ ॥**
**ਸਿਮਰਿ ਸੁਆਮੀ ਅੰਤਰਜਾਮੀ,**
**ਹਰਿ ਏਕੁ ਨਾਨਕ ਰਵਿ ਰਹਿਆ ॥** [ਪੰਨਾ ੪੫੮

**ਅ) ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ,**
**ਸਭੁ ਬ੍ਰਹਮੁ ਦ੍ਰਿਸਟੀ ਆਇਆ ॥** [ਪੰਨਾ ੭੮੨

ਬ੍ਰਹਮ-ਬੇਤੇ ਦੀ ਅਵਸਥਾ ਦੁਖ-ਸੁਖ, ਦੁਸ਼ਮਨ-ਦੋਸਤ ਤੋਂ ਉਪਰ ਹੁੰਦੀ ਹੈ, ਉਸ ਨੂੰ ਸਤਿਗੁਰੂ ਦੀ ਬਖ਼ਸ਼ਿਸ਼ ਨਾਲ ਸਭ 'ਬ੍ਰਹਮ' ਹੀ 'ਬ੍ਰਹਮ' ਨਜ਼ਰੀ ਪੈਂਦਾ ਹੈ। ਉਹ ਨਾਮ-ਰੰਗੀ ਸੁਰਤਿ ਨਾਲ ਆਖਦਾ ਹੈ:-

**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥**
**ਬ੍ਰਹਮ ਪਸਾਰੁ ਪਸਾਰਿਓ ਭੀਤਰਿ,**
**ਸਤਿਗੁਰ ਤੇ ਸੋਝੀ ਪਾਈ ॥.....** [ਪੰਨਾ ੬੭੧

ਗੁਰਬਾਣੀ ਵਿਚ ਬ੍ਰਹਮ ਬਿੰਦਣ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ।

ਬ੍ਰਹਮ-ਬਿੰਦ ਦੀ ਬਰਕਤ ਨਾਲ ਨੌ-ਨਿਧੀਆਂ ਅਠਾਰਾਂ ਸਿਧੀਆਂ ਸੁਤੇ ਹੀ ਦਾਸੀਆਂ ਬਣ ਜਾਂਦੀਆਂ ਹਨ। 'ਬ੍ਰਹਮ ਸੰਕਲਪ' ਦਾ ਵਿਸ਼ਾ ਬਹੁਤ ਵਿਸ਼ਾਲ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਜੋ ਬ੍ਰਹਮ ਦੀ ਵਿਆਖਿਆ ਕੀਤੀ ਹੈ ਉਸ ਨਾਲ ਹੀ ਇਸ ਲੇਖ ਦੀ ਸਮਾਪਤੀ ਕੀਤੀ ਜਾ ਸਕਦੀ ਹੈ:-

**ਸਭ ਅੰਤਰਜਾਮੀ ਬ੍ਰਹਮੁ ਹੈ, ਬ੍ਰਹਮੁ ਵਸੈ ਸਭ ਥਾਇ ॥**
**ਮੰਦਾ ਕਿਸਨੋ ਆਖੀਐ, ਸਬਦਿ ਵੇਖਹੁ ਲਿਵ ਲਾਇ ॥੬॥**
**ਬੁਰਾ ਭਲਾ ਤਿਚਰੁ ਆਖਦਾ, ਜਿਚਰੁ ਹੈ ਦੁਹੁ ਮਾਹਿ ॥**
**ਗੁਰਮੁਖਿ ਏਕੋ ਬੁਝਿਆ, ਏਕਸ ਮਾਹਿ ਸਮਾਹਿ॥੭॥ [ਪੰਨਾ ੭੫੭**

ਹਾਂ, ਇਸ ਵਿਸ਼ੇ ਤੇ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਮੁਖਾਰਬਿੰਦ ਤੋਂ ਬ੍ਰਹਮ ਦਾ ਚਿਤਰਿਆ ਸਰੂਪ 'ਜਾਪੁ' ਬਾਣੀ ਵਿਚ ਇਸ ਤਰ੍ਹਾਂ ਵਿਦਮਾਨ ਹੈ:-

**ਪਹਿਲਾ ਛੰਦ-ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥**
**ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤਿ ਕਿਹ॥...**
**ਦੂਜਾ ਛੰਦ- ਚੱਤ੍ਰ ਚੱਕ੍ਰ ਵਰਤੀ, ਚੱਤ੍ਰ ਚੱਕ੍ਰ ਭੁਗਤੇ ॥**
**ਸੁਯੰਭਵ ਸੁਭੰ, ਸਰਬਦਾ ਸਰਬ ਜੁਗਤੇ ॥**
**ਦੁਕਾਲੰ ਪ੍ਰਣਾਸੀ, ਦਇਆਲੰ ਸਰੂਪੇ ॥**
**ਸਦਾ ਅੰਗ ਸੰਗੇ, ਅਭੰਗੰ ਬਿਭੂਤੇ ॥**

ਬ੍ਰਹਮ ਸ਼ਕਤੀ ਅਦੁੱਤੀ ਤੇ ਬੇਅੰਤ ਹੈ ਪਰ ਉਸ ਦੇ ਇਛਾ ਰੂਪੀ ਤਿੰਨ ਗੁਣ ਸਭ ਦੇ ਸਾਹਮਣੇ ਹਨ:-

੧- ਸ੍ਰਿਸ਼ਟੀ ਨੂੰ ਸਾਜਣਾ ਤੇ ਸਵਾਰਨਾ।
੨- ਸਾਜੀ ਹੋਈ ਰਚਨਾ ਨੂੰ ਪ੍ਰਤਿਪਾਲਣਾ।
੩- ਸੰਘਾਰਨਾ ਤੇ ਆਪਣੇ ਵਿੱਚ ਢਾਲਣਾ।

ਅਕਾਲ ਪੁਰਖ ਦੇ ਗੁਣਵਾਚੀ ਨਾਮ ਅਨੇਕਾਂ ਹੀ ਹਨ। ਉਹ ਅਛੱਲ, ਅਛੇਦ ਅਭੇਦ, ਅਪਾਰ, ਅਬਿਨਾਸੀ, ਨਿਰੰਜਨ, ਅਲਖ ਅਥਾਹ, ਅਗਾਹ, ਅਗੋਚਰ, ਵੇਪਰਵਾਹ ਹੈ। ਇਹ ਬ੍ਰਹਮ ਦੇ ਸਾਰੇ ਕਿਰਤਮ ਨਾਮ ਹਨ, ਆਦਿ ਜੁਗਾਦੀ ਨਾਮ ਕੇਵਲ 'ਸਤਿ' ਹੈ। ਉਹ ਘਟਿ ਘਟਿ ਵਾਸੀ ਸਰਬ ਨਿਵਾਸੀ ਵੀ ਹੈ ਤੇ ਨੇੜੇ ਤੋਂ ਨੇੜੇ ਵੀ ਹੈ ਪਰ ਨਾ ਉਹ ਨੇੜੇ ਹੈ ਨਾ ਦੂਰ ਹੈ, ਹਾਜ਼ਰਾ ਹਜ਼ੂਰ ਹੈ। ਨਹੀਂ ਨਹੀਂ, ਉਹ ਆਤਮੇ ਵਿੱਚ ਭਰਪੂਰ ਹੈ। ਸਾਰੀਆਂ ਸੂਰਤਾਂ ਉਸ ਦੀਆਂ ਹਨ ਪਰ ਤੱਤ ਇਹ ਹੈ:-

**ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥**
**ਏਕਹਿ ਆਪਿ, ਨਹੀ ਕਛੁ ਭਰਮੁ ॥ [ਪੰਨਾ ੨੮੭**

ਵੇਦਾਂਤ ਵਿਚਾਰ ਪ੍ਰਣਾਲੀ ਵਾਲੇ ਬ੍ਰਹਮ ਦੀ ਚਰਚਾ ਕਰਦੇ ਕਰਦੇ ਹੀ ਖਪ ਗਏ ਪਰ ਉਸ ਦਾ ਅੰਤ ਨਹੀਂ ਪਾ ਸਕੇ। ਸਿਖ ਧਰਮ ਦੇ ਮਹਾਨ ਫ਼ਿਲਾਸਫ਼ਰ

ਭਾਈ ਸਾਹਿਬ ਗੁਰਦਾਸ ਜੀ ਨੇ ਬ੍ਰਹਮ ਸਿਧਾਂਤ ਬਾਰੇ ਗੁਰਮਤਿ ਵਿਚਾਰਾਂ ਦੀ ਇਉਂ ਮੁਹਰ ਛਾਪ ਲਾਈ ਹੈ:-

**ਏਕ ਬ੍ਰਹਮੰਡ ਕੇ ਬਿਥਾਰ ਕੀ ਅਪਾਰ ਕਥਾ,**
**ਕੋਟਿ ਬ੍ਰਹਮੰਡ ਕੋ ਨਾਇਕ ਕੈਸੇ ਜਾਨੀਐ ॥**
**ਘਟਿ ਘਟਿ ਅੰਤਰਿ ਅਉ ਸਰਬ ਨਿਰੰਤਰਿ ਹੈ,**
**ਸੂਖਮ ਸਥੂਲ ਮੂਲ ਕੈਸੇ ਪਹਿਚਾਨੀਐ ॥**
**ਨਿਰਗੁਨ ਅਦ੍ਰਿਸਟਿ ਸ੍ਰਿਸਟਿ ਮੈ ਨਾਨਾ ਪ੍ਰਕਾਰ,**
**ਅਲਖ ਲਖਿਓ ਨ ਜਾਇ, ਕੈਸੇ ਉਰ ਆਨੀਐ ॥**
**ਸਤਿ ਰੂਪ ਸਤਿ ਨਾਮ, ਸਤਿਗੁਰ ਗਿਆਨ ਧਿਆਨੁ,**
**ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ ॥**

ਸੋ, ਦ੍ਰਿਸ਼ਟੀ ਤੇ ਦਰਸ਼ਨ ਵਿੱਚ ਸ਼ਬਦ ਤੇ ਸੁਰਤਿ ਵਿੱਚ ਵੇਖਣ ਵਾਲਾ ਤੇ ਦਿਸਣ ਵਾਲਾ ਸਰੋਤਾ ਤੇ ਬਕਤਾ, ਸੂਖਮ ਤੇ ਅਸਥੂਲ, ਨਿਰਗੁਣ ਤੇ ਸਰਗੁਣ, ਸਭ ਆਪੇ-ਆਪ ਹੈ। ਉਸ ਦੀ ਵਿਆਪਕਤਾ ਦੇ ਦਰਸ਼ਨ ਗੁਰਦੇਵ ਜੀ ਨੇ ਬਾਣੀ ਅੰਦਰ ਵਿਸਥਾਰ ਸਹਿਤ ਕਰਾਂਏ ਹਨ। ਜੀਵ ਬ੍ਰਹਮ ਤੋਂ ਬ੍ਰਹਮਤਾ ਨਹੀਂ ਮੰਗਦਾ ਕੇਵਲ ਸਤਿਨਾਮੁ (ਸ਼ਬਦ) ਦਾ ਭੀਖਕ ਭਿਖਾਰੀ ਬਣਦਾ ਹੈ ਕਿਉਂਕਿ ਸ਼ਬਦ ਹੀ ਬ੍ਰਹਮ ਹੈ।

ਸੋ, ਇਕੋ ਇਕ ਚੇਤਨ (ਸ਼ਬਦ ਸ਼ਕਤੀ) ਹੀ ਅਨੇਕ ਰੂਪਾਂ ਰੰਗਾਂ ਵਿਚ ਪ੍ਰਕਾਸ਼ਮਾਨ ਹੈ। ਜੜ੍ਹ ਤਾਂ ਕੁਝ ਹੈ ਹੀ ਨਹੀਂ, ਇਕੋ ਇਕ ਚੇਤਨ ਦੇ ਕ੍ਰਿਸ਼ਮੇ ਹਨ, ਨਾ ਹੀ ਪ੍ਰਕਿਰਤੀ ਨਾ ਹੋਰ ਕੁਝ, ਇਕੋ ਇਕ ਚਮਤਕਾਰ ਹੈ। ਸਭ ਦੀ ਸਮਝ ਇਸ ਪਸਾਰੇ ਨੂੰ ਨਾਪਣ ਤੋਲਣ ਲਈ ਅਧੂਰੀ ਹੈ। ਕੇਵਲ ਵਾਹ! ਵਾਹ!! ਵਾਹ!!! ਵਾਹਿਗੁਰੂ ਵਿਸਮਾਦ ਵਾਲੀ ਰਸ-ਭਰੀ ਚੁਪ ਹੈ, ਇਹੋ ਬ੍ਰਹਮ ਦੀ ਨਿਰੰਤਰ ਅਤੇ ਅੰਤਿਮ ਸਥਿਤੀ ਹੈ।



# ਜਗਤ ਰਚਨਾ ਦਾ ਸੰਕਲਪ

ਸੰਸਾਰ ਅਨਾਦੀ ਹੈ, ਕਿਸੇ ਮਾਦੇ ਤੋਂ ਨਹੀਂ ਬਣਿਆ। ਸਾਂਖ ਸ਼ਾਸਤਰ ਨੇ ਤਿੰਨ ਗੁਣਾਂ ਦੀ ਸਮਾਨ ਅਵਸਥਾ ਤੋਂ ਜਗਤ ਦੀ ਉਤਪੜੀ ਦਸੀ ਹੈ। ਵੇਦਾਂਤੀਆਂ ਦਾ ਇਹ ਵੀਚਾਰ ਹੈ ਕਿ ਮਾਇਆ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ। ਉਹ ਆਖਦੇ ਹਨ ਕਿ ਪਹਿਲਾਂ ਸ੍ਵੰਯਭੂ ਅਤੇ ਸਤਰੂਪਾ ਉਸ ਦੀ ਇਸਤਰੀ ਦੋਵੇਂ ਬਣੇ ਅਤੇ ਉਨ੍ਹਾਂ ਦੇ ਰਕਤ ਬਿੰਦੂ ਤੋਂ ਜਗਤ ਦਾ ਪਸਾਰਾ ਹੋਂਦ ਵਿਚ ਆਇਆ। ਅਰਥਾਤ ਇਕ ਨਰ ਤੇ ਇਕ ਨਾਰੀ ਦੋਹਾਂ ਦੇ ਸੰਜੋਗ ਨਾਲ ਜਗਤ ਰਚਨਾ ਵਿੱਚ ਵਾਧਾ ਹੋਇਆ। ਜਿਵੇਂ ਕਿ ਬਾਬਾ ਆਦਮ ਤੇ ਮਾਂ ਹਵਾ ਵਾਲੀ ਕਲਪਿਤ ਕਹਾਣੀ ਪ੍ਰਚਲਤ ਹੈ। ਬਾਕੀ ਧਰਮਾਂ ਦੇ ਦਾਨਿਆਂ ਨੇ ਵੀ ਏਦਾਂ ਦੇ ਹੀ ਕੁਝ ਵੀਚਾਰ ਪ੍ਰਗਟਾਏ ਹਨ।

ਗੁਰਮਤਿ ਵੀਚਾਰਧਾਰਾ ਉਪਰੋਕਤ ਵੀਚਾਰਾਂ ਨਾਲੋਂ ਵਿਲਖਣ ਹੈ। ਧੁਰੋਂ ਆਈ ਬਾਣੀ ਵਿੱਚ ਇਉਂ ਅੰਕਿਤ ਹੈ:-

**ੳ) ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥**
**ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥**
**ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥**

**ਅ) ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥...**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਧਾਂ ਵਲੋਂ ਕੀਤੇ ਪ੍ਰਸ਼ਨ "ਆਦਿ ਕਉ ਕਵਨੁ ਬੀਚਾਰੁ ਕਥੀਅਲੇ, ਸੁੰਨ ਕਹਾ ਘਰ ਵਾਸੋ" ਦਾ ਉਤਰ ਦਿੰਦਿਆਂ ਫੁਰਮਾਇਆ-"ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ, ਸੁੰਨ ਨਿਰੰਤਰਿ ਵਾਸੁ ਲੀਆ" (ਪੰਨਾ ੯੪੦)। 'ਜਪੁ' ਬਾਣੀ ਵਿੱਚ ਗੁਰਦੇਵ ਜੀ ਨੇ ਸਰਲ ਸ਼ਬਦਾਂ ਵਿਚ ਬਿਆਨ ਕੀਤਾ ਹੈ:-

**ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥**

ਭਗਤ ਕਬੀਰ ਜੀ ਨੇ ਆਪਣੀ ਸ਼ਬਦਾਵਲੀ ਵਿਚ ਬੜੇ ਸੁੰਦਰ ਬਚਨ ਕਹੇ ਹਨ:-

**ਕਬੀਰ ਸਾਰੀ ਸਿਰਜਨਹਾਰ ਕੀ, ਜਾਨੈ ਨਾਹੀ ਕੋਇ ॥**
**ਕੈ ਜਾਨੈ ਆਪਨ ਧਨੀ, ਕੈ ਦਾਸੁ ਦੀਵਾਨੀ ਹੋਇ॥ [ਪੰਨਾ ੧੩੭੩**

ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਵਿਸ਼ੇ ਤੇ ਆਪਣੇ ਅਨੁਭਵੀ ਵੀਚਾਰਾਂ ਨੂੰ ਇਉਂ ਰੂਪਮਾਨ ਕੀਤਾ ਹੈ:-

**ੳ) ਆਪਣਾ ਆਪੁ ਉਪਾਇਓਨੁ, ਤਦਹੁ ਹੋਰੁ ਨ ਕੋਈ ॥**

ਮਤਾ ਮਸੂਰਤਿ ਆਪਿ ਕਰੇ, ਜੋ ਕਰੇ ਸੁ ਹੋਈ ॥
ਤਦਹੁ ਆਕਾਸੁ ਨ ਪਾਤਾਲੁ ਹੈ, ਨਾ ਤ੍ਰੈ ਲੋਈ ॥
ਤਦਹੁ ਆਪੇ ਆਪਿ ਨਿਰੰਕਾਰੁ ਹੈ, ਨਾ ਓਪਤਿ ਹੋਈ ॥
ਜਿਉ ਤਿਸੁ ਭਾਵੈ ਤਿਵੈ ਕਰੇ, ਤਿਸੁ ਬਿਨੁ ਅਵਰੁ ਨ ਕੋਈ ॥
[ਗੂਜਰੀ ਕੀ ਵਾਰ ਮਹਲਾ ੩, ਪੰਨਾ ੫੦੯

ਅ) ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥
ਓਥੈ ਵੇਦ ਪੁਰਾਨ ਨ ਸਾਸਤਾ, ਆਪੇ ਹਰਿ ਨਰਹਰਿ ॥
ਬੈਠਾ ਤਾੜੀ ਲਾਇ, ਆਪਿ ਸਭਦੂ ਹੀ ਬਾਹਰਿ ॥
ਆਪਣੀ ਮਿਤਿ ਆਪੇ ਜਾਣਦਾ, ਆਪੇ ਹੀ ਗਉਹਰੁ ॥
[ਬਿਹਾਗੜੇ ਕੀ ਵਾਰ ਮਹਲਾ ੪, ਪੰਨਾ ੫੫੫

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਬਾਣੀ ਵਿਚ ਜਗਤ ਰਚਨਾ ਬਾਰੇ ਨਿਜੀ ਅਨੁਭਵ ਨੂੰ ਇਉਂ ਨਿਰੂਪਣ ਕੀਤਾ ਹੈ:-

੧) ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ ॥
ਨਾਨਕ, ਤਿਸੁ ਬਲਿਹਾਰਣੈ,
ਜਲਿ ਥਲਿ ਮਹੀਅਲਿ ਸੋਇ ॥ [ਪੰਨਾ ੨੭੬

੨) ਹੁਕਮੇ ਧਾਰਿ ਅਧਰ ਰਹਾਵੈ॥ ਹੁਕਮੇ ਉਪਜੈ ਹੁਕਮਿ ਸਮਾਵੈ॥
ਹੁਕਮੇ ਊਚ ਨੀਚ ਬਿਉਹਾਰ॥ ਹੁਕਮੇ ਅਨਿਕ ਰੰਗ ਪਰਕਾਰ॥
ਕਰਿ ਕਰਿ ਦੇਖੈ ਅਪਨੀ ਵਡਿਆਈ ॥
ਨਾਨਕ, ਸਭ ਮਹਿ ਰਹਿਆ ਸਮਾਈ ॥ [ਪੰਨਾ ੨੭੭

੩) ਸਰਗੁਨ ਨਿਰਗੁਨ ਨਿਰੰਕਾਰ, ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ, ਆਪੇ ਹੀ ਫਿਰ ਜਾਪਿ॥ [ਪੰਨਾ ੨੯੦

ਗੁਰਬਾਣੀ ਵਿਚ ਜਗਤ-ਰਚਨਾ ਦੇ ਆਦਿ ਤੱਤ ਨੂੰ 'ਸੁੰਨ-ਕਲਾ' ਦਾ ਨਾਮ ਵੀ ਦਿੱਤਾ ਗਿਆ ਹੈ। ਪ੍ਰੰਤੂ ਆਪ ਸੁੰਨ-ਕਲਾ ਵਿਚ ਸਥਿਤ ਹੁੰਦਾ ਹੋਇਆ ਵੀ ਇਸ ਤੋਂ ਨਿਰਲੇਪ ਰਹਿਆ:-

ਸੁੰਨ ਕਲਾ ਅਪਰੰਪਰਿ ਧਾਰੀ ॥
ਆਪਿ ਨਿਰਾਲਮੁ ਅਪਰ ਅਪਾਰੀ ॥
ਆਪੇ ਕੁਦਰਤਿ ਕਰਿ ਕਰਿ ਦੇਖੈ,
ਸੁੰਨਹੁ ਸੁੰਨੁ ਉਪਾਇਦਾ ॥੧॥
ਪਉਣੁ ਪਾਣੀ ਸੁੰਨੈ ਤੇ ਸਾਜੇ ॥
ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥

**ਅਗਨਿ ਪਾਣੀ ਜੀਉ ਜੋਤਿ ਤੁਮਾਰੀ,**
**ਸੁੰਨੇ ਕਲਾ ਰਹਾਇਦਾ ॥੨॥**
**ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥**
**ਸੁੰਨਹੁ ਵਰਤੇ ਜੁਗ ਸਬਾਏ ॥**
**ਇਸੁ ਪਦ ਵੀਚਾਰੇ ਸੋ ਜਨੁ ਪੂਰਾ,**
**ਤਿਸੁ ਮਿਲੀਐ ਭਰਮੁ ਚੁਕਾਇਦਾਂ ॥** **[ਪੰਨਾ ੧੦੩੭**

ਇਹ ਸੁੰਨ ਕੋਈ ਸਰੀਰਕ ਸੁੰਨ ਵਾਲੀ ਅਵਸਥਾ ਨਹੀਂ, ਇਹ ਸੁੰਨ ਪਰਮਾਤਮ-ਸ਼ਕਤੀ ਦੀ ਪ੍ਰਤੀਕ ਹੈ ਜਿਸ ਤੋਂ ਜਗਤ ਪਸਾਰੇ ਦੀ ਉਤਪਤੀ ਹੋਈ। ਜਗਤ ਰਚਨਾ ਤੋਂ ਪਹਿਲੇ ਤਾਂ ਧੁੰਧੂਕਾਰਾ ਸੀ:-

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ,**
**ਸੁੰਨ ਸਮਾਧਿ ਲਗਾਇਦਾ॥...** **[ਮਾਰੂ ਮਹਲਾ ੧, ਪੰਨਾ ੧੦੩੫**

ਜਗਤ-ਰਚਨਾ ਦਾ ਮੂਲ ਕਾਰਨ ਵੱਖ ਵੱਖ ਧਰਮਾਂ ਦੇ ਆਚਾਰੀਆਂ ਨੇ ਵੱਖ ਵੱਖ ਰੂਪਾਂ ਵਿੱਚ ਦਰਸਾਇਆ ਜਿਸ ਦਾ ਅਧਾਰ ਅਕਲ ਜਾਂ ਕਲਪਨਾ ਹੈ ਪਰ ਗੁਰਬਾਣੀ ਅਨੁਸਾਰ ਸ੍ਰਿਸ਼ਟੀ ਦਾ ਮੂਲ ਕਾਰਨ ਪਰਮੇਸ਼ਰ ਆਪ ਹੀ ਹੈ:-

**ਸਗਲੀ ਬਣਤ ਬਣਾਈ ਆਪੇ॥**
**ਆਪੇ ਕਰੇ ਕਰਾਏ ਥਾਪੇ ॥**
**ਇਕਸੁ ਤੇ ਹੋਇਓ ਅਨੰਤਾ,**
**ਨਾਨਕ, ਏਕਸੁ ਮਾਹਿ ਸਮਾਏ ਜੀਉ ॥** **[ਪੰਨਾ ੧੩੧**

'ਸੁਖਮਨੀ' ਬਾਣੀ ਦੀ ੧੦ਵੀਂ ਅਸਟਪਦੀ ਨਾਲ ਸੰਜੁਗਤ ਸਲੋਕ ਵਿਚ ਜਿਥੇ 'ਨਾਨਕ ਰਚਨਾ ਪ੍ਰਭਿ ਰਚੀ, ਬਹੁ ਬਿਧਿ ਅਨਿਕ ਪ੍ਰਕਾਰ' ਦਾ ਉਲੇਖ ਕੀਤਾ ਹੈ, ਉਥੇ ਸਤਵੇਂ ਪਦੇ ਵਿੱਚ ਇਉਂ ਵਰਣਨ ਕੀਤਾ ਹੈ:-

**ਕਈ ਕੋਟਿ ਖਾਣੀ ਅਰੁ ਖੰਡ॥**
**ਕਈ ਕੋਟਿ ਅਕਾਸ ਬ੍ਰਹਮੰਡ॥**
**ਕਈ ਕੋਟਿ ਹੋਏ ਅਵਤਾਰ ॥**
**ਕਈ ਜੁਗਤਿ ਕੀਨੋ ਬਿਸਥਾਰ ॥**
**ਕਈ ਬਾਰ ਪਸਰਿਓ ਪਾਸਾਰ ॥**
**ਸਦਾ ਸਦਾ ਇਕੁ ਏਕੰਕਾਰ॥**
**ਕਈ ਕੋਟਿ ਕੀਨੇ ਬਹੁ ਭਾਤਿ ॥**
**ਪ੍ਰਭ ਤੇ ਹੋਇ ਪ੍ਰਭ ਮਾਹਿ ਸਮਾਤਿ ॥**
**ਤਾ ਕਾ ਅੰਤੁ ਨ ਜਾਨੈ ਕੋਇ ॥**
**ਆਪੇ ਆਪਿ ਨਾਨਕ ਪ੍ਰਭੁ ਸੋਇ ॥** **[ਪੰਨਾ ੨੭੬**

ਗੁਰਬਾਣੀ ਵਿੱਚ 'ਸ਼ਬਦ' ਤੋਂ ਜਗਤ-ਰਚਨਾ ਹੋਣ ਦਾ ਸੰਕੇਤ ਵੀ ਉਪਲਬਧ ਹੈ:-

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ॥**
**ਗੁਰਮੁਖਿ ਵਰਤੈ ਸਭੁ ਆਪੇ ਸਚਾ,**
**ਗੁਰਮੁਖਿ ਉਪਾਇ ਸਮਾਵਣਿਆ ॥ [ਮਾਝ ਮਹਲਾ ੩, ਪੰਨਾ ੧੧੭**

ਜਗਤ ਵਿਕਾਸ ਬਾਰੇ ਵੇਦਾਂ, ਉਪਨਿਸ਼ਦਾਂ ਹੋਰ ਧਾਰਮਿਕ ਗ੍ਰੰਥਾਂ ਵਿੱਚ ਵਿਸਤ੍ਰਿਤ ਵਿਵੇਚਨ ਮਿਲਦਾ ਹੈ ਪਰ ਗੁਰਬਾਣੀ ਵਿਚ ਤ੍ਰਿਭਵਣ ਦੀ ਸਾਜਨਾ ਦਾ ਮੂਲ "ਤੂ ਸਚਾ ਸਿਰਜਣਹਾਰ ਜੀਉ" ਹੀ ਦਸਿਆ ਹੈ:-

**ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣ ਸਾਜਿਆ, ਘਟਿ ਘਟਿ ਜੋਤਿ ਸਮੋਇ॥ [ਪੰਨਾ ੧੯**

ਭਾਵ ਸੱਚਾ ਵਾਹਿਗੁਰੂ ਸਭ ਰਚਨਾ ਦਾ ਮੂਲ ਹੈ, ਸਭ ਦੇ ਅੰਦਰ ਜੋਤਿ ਰੂਪ ਵਿਚ ਵਿਆਪਕ ਹੋ ਰਿਹਾ ਹੈ।

ਜਿਹੜੇ ਲੋਕ ਬ੍ਰਹਮਾ ਨੂੰ ਸ੍ਰਿਸ਼ਟੀ ਦਾ ਕਰਤਾ ਮੰਨਦੇ ਹਨ ਓਹ ਭੁਲੇਖੇ ਵਿੱਚ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭੈਰਉ ਰਾਗੁ ਵਿਚ ਉਚਾਰਨ ਕੀਤੇ ਬਚਨ ਸਾਰੇ ਭਰਮ ਭੁਲੇਖੇ ਦੂਰ ਕਰਕੇ ਜਗਿਆਸੂ ਦੀ ਤਸੱਲੀ ਕਰ਼ਾ ਦਿੰਦੇ ਹਨ:-

**ਕੋਟਿ ਬਿਸਨ ਕੀਨੇ ਅਵਤਾਰ ॥**
**ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**
**ਕੋਟਿ ਮਹੇਸ ਉਪਾਇ ਸਮਾਏ ॥**
**ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥ [ਪੰਨਾ ੧੧੫੬**

ਸੋ, ਪਰਮਾਤਮਾ ਨੇ ਕਰੋੜਾਂ ਬ੍ਰਹਮੇ ਜਗਤ ਦੀ ਉਸਾਰੀ ਤੇ ਨਿਯੁਕਤ ਕੀਤੇ ਹੋਏ ਹਨ।

ਹਾਂ, ਪਾਠਕਾ ਦਾ ਇਸ ਵਿਸ਼ੇ ਤੇ ਗੁੰਝਲਦਾਰ ਪ੍ਰਸ਼ਨ ਇਹ ਹੈ ਕਿ ਗੁਰਬਾਣੀ ਵਿੱਚ ਇਕ ਥਾਂ ਤੇ 'ਇਹੁ ਜਗੁ ਸਚੇ ਕੀ ਹੈ ਕੋਠੜੀ' (ਪੰਨਾ ੪੬੩) ਅਥਵਾ 'ਰਚਨਾ ਸਾਚੁ ਬਨੀ' (ਪੰਨਾ ੮੧੪) ਹੈ, ਦੂਜੇ ਪਾਸੇ 'ਝੂਠਾ ਜਗੁ ਡਹਕੈ ਘਨਾ, ਦਿਨ ਦੁਇ ਬਰਤਨ ਕੀ ਆਸ' (ਪੰਨਾ ੧੧੦੩), ਅਥਵਾ 'ਜਗੁ ਰਚਨਾ ਸਭ ਝੂਠ ਹੈ, ਜਾਨਿ ਲੇਹੁ ਰੇ ਮੀਤ ॥ ਕਹਿ ਨਾਨਕ ਥਿਰੁ ਨਾ ਰਹੈ, ਜਿਉ ਬਾਲੂ ਕੀ ਭੀਤ॥' (ਪੰਨਾ ੧੪੨੮) ਵਰਣਨ ਕੀਤਾ ਹੈ। ਕੀ ਇਹ ਸ੍ਵੈ-ਵਿਰੋਧੀ ਵੀਚਾਰ ਨਹੀਂ? ਅਜਿਹੇ ਸ਼ੰਕਾ-ਗ੍ਰਸਤ ਪਾਠਕਾਂ ਦੀ ਪਰੇਸ਼ਾਨੀ ਦੂਰ ਕਰਨ ਦਾ ਸਿਧਾਂਤਕ ਨੁਕਤਾ ਦਸ ਕੇ ਨਿਰਣਾ ਕਰਨਾ ਅਤਿ ਜ਼ਰੂਰੀ ਹੈ। ਅਸੀਂ ਵਾਸਤਵਕਤਾ ਸਮਝਣ ਤੋਂ ਕੋਰੇ ਹਾਂ, ਜਿਸ ਕਰਕੇ ਸਾਨੂੰ ਇਹ ਵੀਚਾਰ ਸ੍ਵੈ-ਵਿਰੋਧੀ ਜਾਪਦੇ ਹਨ, ਅਸਲ ਵਿਚ ਸ੍ਵੈ-ਵਿਰੋਧੀ ਨਹੀਂ।

ਸੱਚੇ ਦੀ ਹੋਂਦ ਕਰਕੇ ਜਗਤ ਸਦਾ ਹੀ ਸੱਚਾ ਹੈ, ਇਹ ਇਕ ਅਟਲ ਸਚਾਈ ਹੈ। ਜਿਸ ਜਗਿਆਸੂ ਨੇ ਸਮਦ੍ਰਿਸ਼ਟਤਾ ਵਾਲੀ ਐਨਕ ਲਾਈ ਹੋਈ ਹੈ, ਉਸ ਨੂੰ 'ਸਭੁ ਸਚੁ ਨਦਰੀ ਆਇਆ' ਦਿਸਦਾ ਹੈ। ਜਿਸ ਜਗਿਆਸੂ ਦੀਆਂ ਅੱਖਾਂ ਵਿੱਚ ਮਾਇਆ ਦੀ ਧੁੰਧ ਹੈ, ਉਸ ਦੇ ਮਨ ਵਿੱਚ ਹੀ ਅੰਧਕਾਰ ਹੈ। ਪਿਤਾ ਗੁਰੂ ਜੀ ਦੇ ਬਚਨ ਹਨ:-

**ੳ) ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥** [ਪੰਨਾ ੩੨੫

**ਅ) ਅੰਧਾ ਜਗਤੁ ਅੰਧੁ ਵਰਤਾਰਾ, ਬਾਝੁ ਗੁਰੂ ਗੁਬਾਰਾ॥** [ਪੰਨਾ ੬੦੦

ਗੁਰਬਾਣੀ ਦਿਮਾਗ਼ੀ ਸੋਚ ਜਾਂ ਤਰਕਸ਼ੀਲ ਢੰਗ ਨਾਲ ਵਰਣਨ ਕੀਤੇ ਸਿਧਾਂਤਾਂ ਦਾ ਸੰਗ੍ਰਹਿ ਨਹੀਂ ਹੈ, ਇਹ ਤਾਂ ਰਬੀ-ਵੀਚਾਰਾਂ ਦਾ ਅਨੁਭਵੀ ਸੋਮਾ ਹੈ। ਜੇ ਜਗਤ ਨੂੰ ਸਚੁ ਕਹਿਆ ਤਾਂ ਇਹ ਜਗਿਆਸੂ ਦੀ ਉਸ ਅਵਸਥਾ ਦਾ ਅਨੁਭਵ ਹੈ, ਜਦੋਂ ਉਸ ਵਿਚੋਂ ਹਉਮੈ ਦਾ ਅਭਾਵ ਹੋ ਚੁੱਕਾ ਹੁੰਦਾ ਹੈ। ਉਹ ਅੰਦਰ ਬਾਹਰ ਸਭ ਪਾਸੇ ਚੋਜੀ ਪ੍ਰੀਤਮ ਹੀ ਵੇਖਦਾ ਹੈ ਕਿਉਂਕਿ ਉਸ ਦੇ ਹਿਰਦੇ ਵਿਚ ਗੁਰ-ਗਿਆਨ ਪ੍ਰਵੇਸ਼ ਹੋ ਗਿਆ ਹੁੰਦਾ ਹੈ:-

**੧) ਜਬ ਦੇਖਉ ਤਬ ਸਭੁ ਕਿਛੁ ਮੂਲੁ ॥**
**ਨਾਨਕ, ਸੋ ਸੂਖਮੁ ਸੋਈ ਅਸਥੂਲੁ ॥**

**੨) ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥**
**ਨਾਨਕ, ਸੋ ਜਨੁ ਸਚਿ ਸਮਾਤਾ ॥**

ਜਦੋਂ ਜੀਵ ਨੂੰ ਸੂਖਮ ਤੇ ਅਸਥੂਲ ਦੋਹਾਂ ਵਿਚ 'ਸਚੁ' ਦਿਖਾਈ ਦਿੰਦਾ ਹੈ ਓਦੋਂ ਜੀਵ ਦਵੰਦ-ਰਹਿਤ ਹੋ ਜਾਂਦਾ ਹੈ। ਫਿਰ ਇਹ ਅਵਸਥਾ ਬਣ ਜਾਂਦੀ ਹੈ:

**ਬੂਝਨਹਾਰ ਕਉ ਸਤਿ ਸਭ ਹੋਇ ॥**
**ਨਾਨਕ, ਸਤਿ ਸਤਿ ਸਤਿ ਪ੍ਰਭੁ ਸੋਇ ॥**

ਇਸ ਪ੍ਰਗਟ ਪਸਾਰੇ ਵਿਚ ਵਿਆਪਕ ਅਤੇ ਸਦਾ ਥਿਰ ਰਹਿਣ ਵਾਲੀ ਹਸਤੀ ਕੇਵਲ "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" (ਪੰਨਾ ੧) ਹੈ। ਜਗਤ ਅਤੇ ਜਗਤ ਦੇ ਸਮੂਹ ਪਦਾਰਥ 'ਸਤਿ' ਨਹੀਂ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਬਚਨਾਂ ਤੋਂ ਸਾਨੂੰ ਇਹ ਸੇਧ ਮਿਲਦੀ ਹੈ:-

**੧) ਇਹ ਜਗੁ ਧੂਏ ਕਾ ਪਹਾਰ ॥** [ਪੰਨਾ ੧੧੮੧

**੨) ਜੈਸੇ ਜਲ ਤੇ ਬੁਦ ਬੁਦਾ ਉਪਜੈ ਬਿਨਸੈ ਨੀਤ ॥**
**ਜਗ ਰਚਨਾ ਤੈਸੇ ਰਚੀ, ਕਹੁ ਨਾਨਕ ਸੁਨਿ ਮੀਤ॥** [ਪੰ. ੧੪੨੭

ਜਗਤ ਨੂੰ 'ਮ੍ਰਿਗ-ਤ੍ਰਿਸ਼ਨਾ' ਦੀ ਨਿਆਈਂ ਝੂਠਾ ਕ਼ਹਿਆ ਹੈ:-

**ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗੁ,**

**ਦੇਖਿ ਤ੍ਰਾਸਿ ਉਠਿ ਧਾਵੈ ॥** **[ਪੰਨਾ ੨੧੯**

ਗੁਰਬਾਣੀ ਵਿੱਚ ਇਸ ਵਿਸ਼ੇ ਤੇ ਬੇਅੰਤ ਪ੍ਰਮਾਣ ਹਨ, ਪਰ ਵਿਸਥਾਰ ਦੇ ਭੈ-ਕਾਰਨ ਇਸ ਨੂੰ ਸੰਕੋਚਣ ਦਾ ਜਤਨ ਕੀਤਾ ਹੈ।

ਜਦੋਂ ਸੁਰਤਿ ਵਿਚ 'ਸਚ' ਸਮਾਅ ਜਾਂਦਾ ਹੈ ਤਾਂ 'ਆਪਿ ਸਤਿ ਕੀਆ ਸਭਿ ਸਤਿ॥ ਤਿਸ ਪ੍ਰਭ ਤੇ ਸਗਲੀ ਉਤਪਤਿ' ਦੇ ਦੀਦਾਰ ਹੁੰਦੇ ਹਨ। ਇਹ ਜਗਤ ਪ੍ਰਭੂ ਦੀ ਕਲਾ-ਕ੍ਰਿਤ ਹੈ। ਇਹ ਉਸ ਦੀ ਲੀਲਾ ਹੈ, ਖੇਲ ਹੈ:-

**੧) ਆਪਹਿ ਸੂਖਮ ਆਪਹਿ ਅਸਥੂਲਾ ॥**
**ਲਖੀ ਨ ਜਾਈ ਨਾਨਕ ਲੀਲਾ ॥** **[ਪੰਨਾ ੨੫੦**

**੨) ਆਪਨ ਖੇਲੁ ਆਪਿ ਕਰਿ ਦੇਖੈ ॥**
**ਖੇਲੁ ਸੰਕੋਚੈ ਤਉ ਨਾਨਕ ਏਕੈ ॥** **[ਪੰਨਾ ੨੯੨**

**੩) ਹਰਿ ਸਰੁ ਸਾਗਰੁ ਹਰਿ ਹੈ ਆਪੇ,**
**ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥** **[ਪੰਨਾ ੨੩੫**

ਅੰਤ ਵਿੱਚ ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਸਾਰਾ ਸੰਸਾਰ ਇਕ ਅੱਲਾ ਦੇ ਨੂਰ* ਤੋਂ ਪੈਦਾ ਹੋਇਆ ਹੈ ਅਤੇ ਸਾਰੇ ਜੀਵ ਜੰਤੂ ਉਸ ਦੀ ਕਿਰਤ ਹਨ, ਨਾ ਕੋਈ ਬੁਰਾ ਹੈ, ਨਾ ਕੋਈ ਭਲਾ ਹੈ 'ਸਭ ਕਿਛੁ ਆਪੇ ਆਪਿ' ਹੈ। ਸੋ, ਤੱਤ ਇਹ ਹੈ ਕਿ ਜਗਤ ਦਾ ਸੰਕਲਪ ਉਸ ਪਰਮਾਤਮਾ ਦੀ ਆਪਣੀ ਮੌਜ ਹੈ, 'ਖੇਲ ਖਿਲਈਆ' ਵਾਲਾ ਰਹੱਸਵਾਦੀ ਵੀਚਾਰ ਹਿਰਦੇ ਵਿਚ ਵਸ ਜਾਵੇ ਤਾਂ ਸੁਤੇ ਹੀ "ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ' (ਪੰਨਾ ੩੯੩) ਹੋ ਜਾਣਗੇ।



---

*ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੈ ਸਭ ਬੰਦੇ ॥
ਏਕ ਨੂਰ ਤੇ ਸਭ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥ ਪੰਨਾ ੧੩੪੯

# ਸੁਖਮਨੀ ਬਾਣੀ

## (ਪਾਠ ਤੇ ਮਹਾਤਮ)

ਇਸ ਵਿਚ ਸੰਦੇਹ ਨਹੀਂ ਕਿ ਅੰਮ੍ਰਿਤਧਾਰੀ ਸਿੰਘ ਹਰ ਰੋਜ਼ ਅੰਮ੍ਰਿਤ ਵੇਲੇ ਪੰਜ ਬਾਣੀਆਂ ਜਪੁ, ਜਾਪੁ, ਸਵਯੇ, ਚੌਪਈ ਅਤੇ ਅਨੰਦ, ਸੰਧਿਆ ਸਮੇਂ ਸੋਦਰੁ ਅਤੇ ਰਾਤ ਨੂੰ 'ਸੋਹਿਲਾ' ਬਾਣੀ ਦਾ ਪਾਠ ਕਰਦੇ ਹਨ ਪਰ ਅਨੇਕਾਂ ਗੁਰਬਾਣੀ ਦੇ ਰਸੀਏ ਸੁਖਮਨੀ ਸਾਹਿਬ ਦਾ ਪਾਠ ਵੀ ਹਰ ਰੋਜ਼ ਪ੍ਰੇਮ ਤੇ ਨੇਮ ਨਾਲ ਕਰਦੇ ਹਨ। ਇਸ ਬਾਣੀ ਦਾ ਪਾਠ ਸ਼ਾਂਤੀ ਪ੍ਰਦਾਨ ਕਰਨ ਵਿਚ ਤੁਰਤ ਸਹਾਇਕ ਹੁੰਦਾ ਹੈ। ਵਰਤਮਾਨ ਸਮੇਂ ਦੇ ਪ੍ਰਸਿਧ ਲੇਖਕ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਸੁਖਮਨੀ ਸਾਹਿਬ ਦਾ ਜੋ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਉਸ ਦਾ ਨਾਮ ਹੀ 'ਪੀਸ ਔਫ਼ ਸਾਂਗਜ਼' ਰਖਿਆ ਹੈ। 'ਸੁਖਮਨੀ' ਖੇਮ, ਕੁਸਲ, ਸਹਜ, ਅਨੰਦ ਦਾ ਸੋਮਾ ਹੈ। ਇਸ ਬਾਣੀ ਦਾ ਪਾਠ, ਸਿਮਰਨ ਮੰਡਲ ਵਿਚ ਪਹੁੰਚਣ ਲਈ 'ਸਾਧਨ' ਅਤੇ ਇਸ ਦਾ ਫਲ 'ਸਿੱਧੀ' ਹੈ। ਇਸ ਬਾਣੀ ਦੇ ਪਾਠ ਦਾ ਸੁਖਦਾਈ ਫਲ ਉਸ ਸਾਦਕ ਸਿਖ ਨੂੰ ਪ੍ਰਤੀਤ ਸਹਿਤ ਪ੍ਰਾਪਤ ਹੁੰਦਾ ਹੈ ਜਿਹੜਾ ਇਸ ਨੂੰ ਪ੍ਰੇਮ ਨਾਲ ਪੜ੍ਹਦਾ ਵੀਚਾਰਦਾ ਅਤੇ ਹਿਰਦੇ ਵਿਚ ਧਾਰਦਾ ਹੈ।

ਪਾਠ ਬਾਰੇ ਇਕ ਹੋਰ ਨੁਕਤਾ ਵੀ ਹੈ। ਸਧਾਰਨ ਮਨੁੱਖ ਇਸ ਬਾਣੀ ਦਾ ਪਾਠ ਕਰਕੇ ਜੋ ਸ਼ਾਂਤੀ ਤੇ ਅਨੰਦ ਪ੍ਰਤੀਤ ਕਰਦਾ ਹੈ, ਉਹ ਵਾਸਤਵ ਵਿਚ ਉਸ ਦੀ ਮਾਨਸਿਕ ਅਵਸਥਾ ਨੂੰ ਨਿਰੂਪਣ ਕਰ ਰਿਹਾ ਹੁੰਦਾ ਹੈ ਕਿਉਂਕਿ ਦੁੱਖੀ ਜਾਂ ਚਿੰਤਾਗ੍ਰਸਤ ਮਨੁੱਖ ਦੀ ਜਦੋਂ ਚਿੰਤਾ ਦੂਰ ਹੋ ਜਾਵੇ ਤਾਂ ਉਸ ਲਈ ਓਹੀ ਅਨੰਦ ਹੁੰਦਾ ਹੈ। ਪਰ ਆਤਮਿਕ ਆਨੰਦ ਇਸ ਤੋਂ ਵਖਰੀ ਵਸਤੂ ਹੈ। ਮਨੁੱਖੀ ਜੀਵਨ ਵਿਚ ਦੁੱਖ ਅਤੇ ਸੁੱਖ ਦੋਹਾਂ ਦਾ ਵੇਗ ਸਦਾ ਚਲਦਾ ਰਹਿੰਦਾ ਹੈ। ਸੁਖਮਨੀ ਸਾਹਿਬ ਦਾ ਪਾਠ ਜਿਥੇ ਨਿਰਾਸ਼ਾਵਾਦੀ ਅਤੇ ਆਸ਼ਾਵਾਦੀ ਅਥਵਾ ਦੁਖੀਆਂ ਅਤੇ ਸੁਖੀਆਂ ਨੂੰ 'ਅੰਮ੍ਰਿਤ ਨਾਮ' ਦਾ ਸੁਨੇਹਾ ਦਿੰਦਾ ਹੈ ਉਥੇ ਭਾਵੇਂ ਕੋਈ ਕਿਸੇ ਮਜ਼ਹਬ ਜਾਂ ਜ਼ਾਤ ਦਾ ਹੋਵੇ, ਸਭ ਨੂੰ ਸੁਖ ਅਤੇ ਸ਼ਾਂਤੀ ਪ੍ਰਦਾਨ ਕਰਦਾ ਹੈ।

### *ਪਾਠ ਦਾ ਸਮਾਂ*

ਭਾਵੇਂ ਭਾਈ ਗੁਰਦਾਸ ਜੀ ਨੇ 'ਅੰਮ੍ਰਿਤ ਵੇਲੇ ਜਾਪ ਉਚਾਰਾ' ਦਾ ਸੰਕੇਤ ਦਿੱਤਾ ਹੈ ਪਰ ਪੁਰਾਤਨ ਸਮੇਂ ਵਿਚ ਰਾਗੀਆਂ ਦੀ ਘਾਟ ਕਾਰਨ ਇਸ ਬਾਣੀ ਦਾ ਪਾਠ ਵੀ ਅੰਮ੍ਰਿਤ ਵੇਲੇ ਕੀਤਾ ਜਾਂਦਾ ਸੀ। 'ਆਸਾ ਕੀ ਵਾਰ' ਦਾ ਕੀਰਤਨ ਅੰਮ੍ਰਿਤ ਵੇਲੇ ਹੁੰਦਾ ਸੀ ਜਿਸ ਦੀ ਪੁਸ਼ਟੀ ਇਤਿਹਾਸ ਰਾਹੀਂ ਵੀ ਹੋ ਜਾਂਦੀ ਹੈ। ਵਰਤਮਾਨ ਸਮੇਂ ਵਿਚ ਆਮ ਗੁਰਦੁਆਰਿਆਂ ਦੇ ਪ੍ਰਬੰਧ ਦੀ ਇਹ ਹਾਲਤ ਹੈ ਕਿ ਸੁਖਮਨੀ ਸਾਹਿਬ ਦੇ ਪਾਠ ਦਾ ਭੋਗ ਸੂਰਜ ਚੜ੍ਹੇ, ਤੇ ਪੈਂਦਾ ਹੈ। ਮਗਰੋਂ ਆਸਾ ਕੀ ਵਾਰ ਦੇ ਕੁਝ ਛੰਤ ਤੇ ਪਉੜੀਆਂ ਗਾਇਨ ਕਰ ਕੇ ਭੋਗ ਪਾ ਦਿੱਤਾ

